Approved for School Libraries by the D.P.I.
Punjab. Vide No. 3/93-95-B dated 3-9-65

# ਆਸਾ ਦੀ ਵਾਰ ਸਟੀਕ

ਟੀਕਾਕਾਰ
ਪ੍ਰੋ: ਕਰਤਾਰ ਸਿੰਘ

ਲਾਹੌਰ ਬੁਕ ਸ਼ਾਪ
ਘੰਟਾ ਘਰ, ਲੁਧਿਆਣਾ



Approved for School Libraries by the D.P.I.
Punjab. Vide No. 3/93-95-B dated 3-9-65

# ਆਸਾ ਦੀ ਵਾਰ ਸਟੀਕ

ਟੀਕਾਕਾਰ

ਪ੍ਰੋ: ਕਰਤਾਰ ਸਿੰਘ

ਲਾਹੌਰ ਬੁਕ ਸ਼ਾਪ

ਘੰਟਾ ਘਰ, ਲੁਧਿਆਣਾ



ਆਸਾ ਦੀ ਵਾਰ

# ਇਤਿਹਾਸਿਕ ਤੇ ਸਮਾਜਿਕ ਵਿਸ਼ਲੇਸ਼

ਡਾ: ਤ੍ਰਿਲੋਚਨ

"ਗਿਆਨ ਰਤਨਾਵਲੀ" ਟੀਕਾ ਭਾਈ ਗੁਰਦਾਸ ਦੀ ਵਾਰ ਵਿਚ ਭਾਈ ਮਨੀ ਸਿੰਘ ਜੀ ਲਿਖਦੇ ਹਨ ਕਿ ਜਦ ਸ਼ੇਖ ਬ੍ਰਹ ਨਾਨਕ ਦੇਵ ਜੀ ਦੇ ਦਰਸ਼ਨਾਂ ਅਤੇ ਵਿਚਾਰਾਂ ਤੋਂ ਪ੍ਰਭਾਵਤ ਹੋਇ ਚਿਸ਼ਤੀ ਫ਼ਕੀਰ ਨੇ ਆਖਿਆ : "ਤੁਸੀਂ ਮੇਰੇ ਤਾਈਂ ਪਰਮੇਸਰ ਕ ਸੁਣਾਵੋ । ਤਾਂ ਬਾਬੇ ਕਹਿਆ ਮਰਦਾਨਿਆ ਕਬੀਰ ਜੀ ਨੇ ਗਉੜੀ ਕ ਅੰਗੀਕਾਰ ਕੀਆ ਹੈ, ਅਰ ਸਿਧੋਂ ਨੇ ਰਾਮਕਲੀ ਕਾ ਰਾਗ ਅੰਗੀਕਾਰ ਅਰ ਹਮਾਰੇ ਸਭ ਹੀ ਰਾਗ ਹੈਂ । ਪਰ ਇਹ ਪੀਰ ਆਸਾਵਤ ਆਇਆ ਸੋ ਆਸਾ ਕੇ ਰਾਗ ਵਿਚ ਵਾਰ ਸੁਣਾਵੀਏ ।" ਇਹ ਭੀ ਪ੍ਰਸਿਧ ਜਦ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਸੰਪਾਦਿਤ ਕਰਨਾ ਸ ਨੇ ਆਸਾ ਦੀ ਵਾਰ ਦਾ ਸਭ ਤੋਂ ਪਹਿਲਾ ਉਤਾਰਾ ਸ਼ੇਖ ਬ੍ਰਹ ਖਾਨਕਾਹ ਤੋਂ ਪ੍ਰਾਪਤ ਕੀਤਾ । ਗੁਰੂ ਨਾਨਕ ਦੇਵ ਜੀ ਦੀ ਸਭ ਤੋਂ ਰਚਨਾ "ਪਟੀ" ਮੰਨੀ ਜਾਂਦੀ ਹੈ । ਆਸਾ ਦੀ ਵਾਰ ਉਸ ਤੋਂ ਦੀ ਰਚਨਾ ਜਾਪਦੀ ਹੈ । ਜਪਦੀ ਸਾਹਿਬ ਅਤੇ ਸਿਧ ਗੋਸ਼ਟ ਦੀਆਂ ਰਚਨਾਵਾਂ ਹਨ ।

ਆਸਾ ਦੀ ਵਾਰ ਦੀ ਮੂਲ ਰਚਨਾ ਪਉੜੀਆਂ ਵਿਚ ਹੀ ਵਾਰਾਂ ਦੇ ਵਿਚ ਸ਼ਲੋਕ ਸ਼ਾਮਲ ਕਰਨ ਦੀ ਪ੍ਰੰਪਰਾ ਗੁਰੂ ਰਾਮਦਾਸ ਅਰੰਭ ਹੋਈ । ਗੁਰੂ ਅਰਜਨ ਦੇਵ ਜੀ ਨੇ ਆਪਣੀਆਂ ਸਭ ਵਾਰਾਂ

ਤ ਰਚੀਆਂ। ਉਨ੍ਹਾਂ ਨੇ ਹੀ ਪਹਿਲੇ ਗੁਰੂ ਸਾਹਿਬ ਦੀ ਹਰ ਵਾਰ ਦੇ । ਪਉੜੀਆਂ ਦੇ ਨਾਲ ਨਾਲ ਸਲੋਕ ਸਾਮਲ ਕਰ ਦਿਤੇ। ਆਸਾ ਦੀ ਰ ਵਿਚ ਗੁਰੂ ਅਰਜਨ ਦੇਵ ਜੀ ਦਾ ਜਤਨ ਰਿਹਾ ਹੈ ਕਿ ਕੇਵਲ ਗੁਰੂ ਨਕ ਦੇਵ ਜੀ ਦੇ ਹੀ ਸਲੋਕ ਸ਼ਾਮਲ ਕੀਤੇ ਜਾਣ। ਇਸੇ ਲਈ ਆਸਾ ਵਾਰ ਦਾ ਸਿਰਲੇਖ ਹੈ : "ਵਾਰ ਸਲੋਕਾਂ ਨਾਲ, ਸਲੋਕ ਭੀ ਮਹਲੇ ਹਲੇ ਕੇ ਲਿਖੇ।" ਗੁਰੂ ਅੰਗਦ ਦੇਵ ਜੀ ਦੇ ਜਿਤਨੇ ਸਲੋਕ ਹਨ ਉਹ ਰੂ ਨਾਨਕ ਦੇਵ ਜੀ ਦੇ ਕਿਸੇ ਨਾ ਕਿਸੇ ਸ਼ਬਦ ਦੀ ਵਿਆਖਿਆ ਸ਼ਲੇਸ਼ਣ ਕਰਨ ਲਈ ਹੀ ਲਿਖੇ ਗਏ ਹਨ! ਸੋ ਉਨ੍ਹਾਂ ਦੇ ਪੰਦਰਾਂ ਸੋਲਾਂ ਲੋਕ ਖਾਸ ਤੌਰ ਤੇ ਆਸਾ ਦੀ ਵਾਰ ਦੀਆਂ ਪਉੜੀਆਂ ਪ੍ਰਥਾਇ ਲਿਖੇ ਏ ਸਨ।

ਗੁਰੂ ਨਾਨਕ ਦੇਵ ਜੀ :—

ਚਾਕਰ ਲਗੈ ਚਾਕਰੀ ਜੇ ਚਲੈ ਖਸਮੈ ਭਾਇ।
ਹੁਰਮਤ ਤਿਸਨੋਂ ਅਗਲੀ ਉਹ ਵਜਹੁ ਭਿ ਦੂਣਾ ਖਾਇ।
ਖਸਮੈਂ ਕਰੇ ਬਰਾਬਰੀ ਫਿਰ ਗੈਰਤ ਅੰਦਰਿ ਪਾਇ।
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ।

ਗੁਰੂ ਅੰਗਦ ਦੇਵ ਜੀ :—

ਚਾਕਰ ਲਗੈ ਚਾਕਰੀ ਨਾਲੇ ਗਾਰਬੁ ਵਾਦੁ।
ਗਲਾਂ ਕਰੇ ਘਣੇਰੀਆਂ ਖਸਮ ਨ ਪਾਏ ਸਾਦੁ।
ਆਪ ਗਵਾਇ ਸੇਵਾ ਕਰੇ ਤਾਂ ਕਿਛ ਪਾਏ ਮਾਨੁ।
ਨਾਨਕ ਜਿਸਨੋ ਲਗਾ ਤਿਸ ਮਿਲੈ ਲਗਾ ਸੋ ਪਰਵਾਨ।

ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦੀ ਸਚੀ ਚਾਕਰੀ, ਸਚੀ ਤੇ ਸਚੀ ਭਗਤੀ ਦੇ ਦੋ ਪਖ ਪੇਸ਼ ਕਰਦੇ ਹਨ। ਇਕ ਉਹ ਸੇਵਾ ਹੈ ਵਿਚ ਪ੍ਰਭੂ ਦਾ ਸੇਵਕ ਸਚੇ ਆਸ਼ਕਾਂ ਵਾਂਗ ਉਸਦੀ ਰਜ਼ਾ ਵਿਚ ਾ ਹੈ। ਐਸੇ ਸੇਵਕ ਨੂੰ ਅਕਾਲ ਪੁਰਖ ਦੁਗਣਾ ਫਲ ਦਿੰਦਾ ਹੈ। ਇਕ

ਉਹ ਸੇਵਕ ਹਨ ਜੋ ਤਨਕ ਮਾਤਰ ਸ਼ਕਤੀ ਪ੍ਰਾਪਤ ਕਰਕੇ ਸਮਝਦੇ ਹਨ ਕਿ ਰੱਬ ਉਨ੍ਹਾਂ ਦੀ ਸੰਸਾਰਕ ਸ਼ਕਤੀ ਅਗੇ ਕੁਝ ਨਹੀਂ ਕਰ ਸਕਦਾ। ਉਹ ਅਪਣੀ ਦੌਲਤ ਨਾਲ ਅਤੇ ਆਪਣੀ ਪੁਲਿਟੀਕਲ ਤਾਕਤ ਨਾਲ ਰੱਬ ਨਾਲੋਂ ਭੀ ਵਧੇਰੇ ਸ਼ਕਤੀਵਾਨ ਹਨ। ਇੰਝ ਰੱਬ ਦੀ ਸ਼ਰੀਕੀ ਕਰਕੇ ਉਸ ਦੀ ਸਰਬ ਸ਼ਕਤੀਮਾਨਤਾ ਨੂੰ ਉਕਸਾਉਣ ਵਾਲੇ ਐਸੇ ਪਟਕਦੇ ਹਨ ਕਿ ਨਾ ਕੇਵਲ ਉਹ ਅਪਣੇ ਤਨਕ ਮਾਤ੍ਰ ਸ਼ਕਤੀ ਤੋਂ ਰੱਥ ਧੋ ਬੈਠਦੇ ਹਨ ਬਲਕਿ ਉਨ੍ਹਾਂ ਨੂੰ ਜ਼ਿਲਤ ਭੀ ਉਠਾਣੀ ਪੈਂਦੀ ਹੈ ਅਤੇ ਮੂੰਹ ਤੇ ਜੁਤੀਆਂ ਪੈਂਦੀਆਂ ਹਨ।

ਗੁਰੂ ਅੰਗਦ ਦੇਵ ਜੀ ਐਸੇ ਚਾਕਰਾਂ ਸੇਵਕਾਂ ਦਾ ਜ਼ਿਕਰ ਕਰਦੇ ਹਨ ਜੋ ਰੱਬ ਦੀ ਸ਼ਕਤੀ ਤੋਂ ਇਨਕਾਰੀ ਤਾਂ ਨਹੀਂ ਅਤੇ ਨਾ ਹੀ ਉਸ ਦੀ ਤਾਕਤ ਨੂੰ ਚੈਲੰਜ ਕਰਦੇ ਹਨ ਬਲਕਿ ਇਕ ਪਾਸੇ ਤਾਂ ਉਸਦੀ ਭਗਤੀ ਕਰਦੇ ਹਨ ਦੂਸਰੇ ਪਾਸੇ ਉਨ੍ਹਾਂ ਦੇ ਅੰਦਰ ਹੰਕਾਰ ਇਤਨਾ ਹੁੰਦਾ ਹੈ ਮਾਨੋਂ ਬੰਦਗੀ ਜਾਂ ਰੱਬ ਦੇ ਨਾਮ ਉਤੇ ਕੋਈ ਹੋਰ ਸੇਵਾ ਕਰਕੇ ਉਸ ਉਤੇ ਅਹਿਸਾਨ ਕੀਤਾ ਹੁੰਦਾ ਹੈ। ਥੋੜੀ ਘਣੀ ਭਗਤੀ ਜਾਂ ਲੋਕ ਸੇਵਾ ਕਰਕੇ ਜਦ ਤਕ ਉਸ ਦਾ ਢੰਢੋਰਾ ਨਾ ਫੇਰ ਲੈਣ ਅਤੇ ਆਪਣੀ ਸੇਵਾ ਦਾ ਨਜਾਇਜ਼ ਫ਼ਾਇਦਾ ਨਾ ਉਠਾ ਲੈਣ ਉਤਨੀ ਦੇਰ ਉਹ ਸੁਖ ਦੀ ਨੀਂਦ ਨਹੀਂ ਸੌਂ ਸਕਦੇ। ਗੁਰੂ ਅੰਗਦ ਦੇਵ ਜੀ ਕਹਿੰਦੇ ਹਨ ਕਿ ਉਹ ਸਰਬ ਘਟਾਂ ਦ ਗਿਆਤਾ ਪਰਮਾਤਮਾ ਨੂੰ ਇਸ ਪ੍ਰਕਾਰ ਦੀ ਸੇਵਾ ਭੀ ਪ੍ਰਵਾਨ ਨਹੀਂ ਇਹ ਸਲੋਕ ਖਾਸ ਤੌਰ ਤੇ ਗੁਰੂ ਨਾਨਕ ਦੇਵ ਜੀ ਦੀ ਇਸ ਪਉੜੀ ਦੀ ਵਿਆਖਿਆ ਵਿਸਥਾਰ ਲਈ ਲਿਖਿਆ ਗਿਆ ਸੀ। ਸੋ ਗੁਰੂ ਅਰਜਨ ਦੇਵ ਜੀ ਨੇ ਇਸ ਪਉੜੀ ਨਾਲ ਜੋੜ ਦਿਤਾ।

ਆਸਾ ਦੀ ਵਾਰ ਦੀ ਮੂਲ ਰਚਨਾ; ਪਉੜੀਆਂ ਨਿਰੋਲ ਦਾਰਸ਼ਨਿਕ ਰਚਨਾ ਹੈ ਜਿਸ ਵਿਚ ਗੁਰੂ ਸਾਹਿਬ ਦੇ ਤੱਤ ਵਿਗਿਆਨ (Metaphysics) ਅਤੇ ਅਧਿਆਤਮ ਵਿਗਿਆਨ (Theology) ਬਾਰੇ ਬੜੇ ਗੰਭੀਰ ਵਿਚਾਰ ਮਿਲਦੇ ਹਨ ਪਰ ਸਮਾਜਕ ਦਰਸ਼ਨ (Social Philosophy) ਸੰਬੰਧੀ ਉੱਕਾ ਹੀ ਕੋਈ ਖਿਆਲ ਨਹੀਂ ਮਿਲਦਾ। ਇਹ ਘਾਟ ਸਲੋਕਾਂ ਨੇ ਪੂਰੀ

ਕੀਤੀ ਹੈ। ਇਨ੍ਹਾਂ ਸਲੋਕਾਂ ਵਿਚੋਂ ਕੁਛ ਐਸੇ ਭੀ ਹਨ ਜਿਨ੍ਹਾਂ ਦਾ ਗੁਰੂ ਨਾਨਕ ਦੇਵ ਜੀ ਦੇ ਆਪਣੇ ਜੀਵਨ ਇਤਹਾਸ ਅਤੇ ਉਨ੍ਹਾਂ ਦੇ ਸਮੇਂ ਦੇ ਭਾਰਤ ਦੇ ਸਮਾਜਕ ਇਤਹਾਸ ਨਾਲ ਸੰਬੰਧ ਹੈ।

ਜਨੇਊ ਪਾਉਣ ਸੰਬੰਧੀ ਸਲੋਕ ਇਤਿਹਾਸਕ ਹਨ। ਗਿਆਨ ਰਤਨਾਵਲੀ ਵਿਚ ਇਨ੍ਹਾਂ ਹੀ ਪਉੜੀਆਂ ਦੀ ਵਿਆਖਿਆ ਕਰਦੇ ਹੋਏ ਇਤਹਾਸਕ ਘਟਨਾਂ ਦਾ ਵਰਨਣ ਇੰਞ ਕੀਤਾ ਹੈ: "ਤਾਂ ਬਾਬੇ ਕਹਿਆ ਪਾਂਧੇ, ਸੂਤ ਦਾ ਜਨੇਊ ਮੈਲਾ ਹੋ ਜਾਦਾ ਹੈ; ਅਰ ਤੁਟ ਜਾਦਾ ਹੈ ਸੋ ਧਰਮ ਦਾ ਜਨੇਊ ਮੈਨੂੰ ਪਾਓ। ਤਾ ਪੰਡਤ ਕਹਿਆ ਧਰਮ ਦਾ ਜਨਊ ਕਉਣ ਹੈ ? ਤਾਂ ਬਾਬੇ ਕਹਿਆ : ਦਇਆ ਕੀ ਕਪਾਹ ਹੋਵੇ ਅਰ ਸੰਤੋਖ ਕਾ ਸੂਤ੍ਰ ਕਤੀਐ ਅਰ ਜਤ ਦੀਆਂ ਗੰਢੀਂ ਹੋਵਣ ਅਰ ਸਤ ਦਾ ਵਟ ਚੜ੍ਹਾਈਐ ਸੋ ਇਹ ਜਨਊ ਜੀਅ ਦਾ ਹੈ। ਅਤੇ ਜੇ ਤੇਰੇ ਪਾਸ ਹੈ ਤਾਂ ਮੈਨੂੰ ਘਤਿ ਕਿਉਂਕਿ ਇਹ ਜਨੇਊ ਤੁਟਦਾ ਨਹੀਂ ਅਰ ਨਾ ਇਸ ਨੂੰ ਮੈਲ ਲਗਦੀ ਹੈ ਅਤੇ ਜੇ ਇਹ ਸਰੀਰ ਜਲੈ ਭੀ ਤਾਂ ਇਹ ਨਹੀਂ ਜਲਦਾ ਅਤੇ ਧੰਨ ਉਹ ਮਨੁੱਖ ਹੈਨ ਜਿਨ੍ਹਾ ਨੇ ਇਹ ਜਨਊ ਪਾਇਆ ਹੈ ਅਤੇ ਜੋ ਸੂਤ੍ਰ ਦਾ ਜਨੇਊ ਮੁਲ ਅਣਾਈ ਦਾ ਹੈ ਅਤੇ ਚੌਕੇ ਤ ਬੈਠ ਕੇ ਪਾਈਦਾ ਹੈ ਅਤੇ ਬਰਹਮਣ ਗਾਇਤ੍ਰੀ ਕੀ ਸਿਖਿਆ ਕੰਨ ਮੈਂ ਚੜ੍ਹਾਵਤਾ ਹੈ ਤਾਂ ਉਹ ਬ੍ਰਾਹਮਣ ਭੀ ਅਰ ਪਾਵਣ ਵਾਲਾ ਭੀ ਦੋਨੋਂ ਅੰਤ ਨੂ ਮਰ ਜਾਦੇ ਹਨ ਅਤੇ ਤਾਗਾ ਤੁਟ ਜਾਂਦਾ ਹੈ। ਲਖ ਚੋਰੀਆਂ, ਯਾਰੀਆਂ, ਪੈਨਾਮੀਆਂ ਇਸ ਜੀਅ ਦੇ ਨਾਲ ਹੀ ਜਨਊ ਪਹਿਨ ਕੇ ਕੀਤੀਆਂ ਜਾਂਦੀਆਂ ਹਨ; ਜਿਹੜਾ ਤਾਗਾ ਆਪ ਹੀ ਟੁਟ ਜਾਣ ਵਾਲਾ ਹੋਵੇ ਉਸ ਨ ਪਾਉਣ ਵਾਲ ਨੂ ਕੀ ਮੁਕਤੀ ਦੁਆਣੀ ਹੈ। ਤਾਂ ਤ ਪਰਮੇਸਰ ਦੇ ਨਾਉਂ ਮੰਨਣ ਦੀ ਕਪਾਹ ਉਗਾਵ ਅਰ ਸਚੀ ਸਲਾਹ ਕਾ ਸੂਤ ਕਤ ਅਰ ਸਤਿਗੁਰਾਂ ਕੇ ਦਰਬਾਰ ਸਚ ਕਾ ਤਾਗਾ ਪਾਏ ਸੋ ਤਾਗਾ ਤੁਟਦਾ ਨਹੀਂ। ਅਰ ਜੇ ਇੰਦ੍ਰੀਆਂ ਨੂੰ ਵਿਕਾਰਾ ਵਲੋਂ ਤਗ ਨਾ ਪਾਏ ਅਰ ਲਿੰਗ ਇੰਦ੍ਰੀ ਨੂੰ ਬਗਾਨੀਆ ਇਸਤ੍ਰੀਆਂ ਵਲੋਂ ਤਗ ਨ ਪਾਏ ਅਰ ਪੈਰਾਂ ਨੂੰ ਕੁਸੰਗ ਵਲੋਂ ਤਗ ਨਾ ਪਾਏ ਅਰ ਹਥਾਂ ਨੂੰ ਚੋਰੀ ਵਲੋਂ ਤਗ ਨਾ ਪਾਏ ਅਰ ਅਖੀਆਂ ਨੂੰ ਰੂਪ ਦੇਖਣ ਵਲੋਂ ਤਗ ਨਾ ਪਾਏ ਅਰ ਜਿਹਬਾ

ਨੂੰ ਝੂਠ ਬੋਲਣ ਵਲੋਂ ਤਗ ਨਾ ਪਾਏ, ਅਤੇ ਆਪ ਵੇਤਗਾ ਹੋਵੇ ਹੋਰਨਾ ਨੂੰ ਧਾਗੇ ਵਟ ਵਟ ਪਾਵੇ ਤਾਂ ਉਸਕੀ ਦਾੜੀ ਮਹਿ ਥੁੱਕਾਂ ਪਉਂਦੀਆਂ ਹੈਂ। ਅਰ ਜੋ ਸੇਵਕਾਂ ਨੂੰ ਕਹਿੰਦਾ ਹੈ ਕਿ ਧੀਆਂ ਦੀ ਭਾੜ ਲੈਣੀ ਨਿੰਦ ਹੈ ਅਤੇ ਆਪ ਭਾੜ ਲੈਕੇ ਲਾਗ ਲੈਕੇ ਵੀਵਾਹ ਕਰਾਂਵਦਾ ਹੈ। ਤਾਤੇ ਸੁਣਹੁ ਲੋਕੋ ਇਹ ਅਸਚਰਜ ਹੈ ਕਿਓਂਕਿ ਮਨ ਅੰਧਾ ਹੈਸ ਅਤੇ ਆਪਨੂੰ ਸੁਜਾਨ ਪੰਡਿਤ ਕਹਾਂਵਦਾ ਹੈ।"

ਇੰਝ ਇਹ ਸਲੋਕ ਇਕ ਐਸੀ ਇਤਹਾਸਕ ਘਟਨਾ ਸੰਬੰਧੀ ਹੈ ਜਿਸਦਾ ਜ਼ਿਕਰ ਕਰੀਬਨ ਹਰ ਇਕ ਜਨਮ ਸਾਖੀ ਵਿਚ ਹੈ। ਇਵੇਂ ਹੀ ਸੂਤਕ ਦੇ ਭਰਮ ਸੰਬੰਧੀ ਭੀ ਦਿਲਚਸਪ ਸਾਖੀ ਹੈ। ਇਕ ਦੀਵਾਨ ਨੇ ਬ੍ਰਹਮ ਭੋਜ ਕੀਤਾ, ਬੜੇ ਹੀ ਚੰਗੇ ਪਕਵਾਨ ਤਿਆਰ ਕੀਤੇ। ਪਰ ਭੇਤ ਨਾਲ ਜਿਸ ਦਿਨ ਪੰਡਤਾਂ ਨੇ ਬ੍ਰਹਮ ਭੋਜ ਖਾਣਾ ਸੀ ਉਸੇ ਦਿਨ ਉਸ ਦੇ ਲੜਕਾ ਜੰਮਿਆ। ਬ੍ਰਾਹਮਣਾਂ ਨੇ ਆਖਿਆ ਕਿ ਤੇਰੇ ਘਰ ਤਾਂ ਸੂਤਕ ਪਇਆ ਹੈ ਇਸ ਲਈ ਅਸੀਂ ਇਹ ਭੋਜਨ ਨਹੀਂ ਖਾਵਾਂਗੇ। ਇਹ ਦੀਵਾਨ ਗੁਰੂ ਨਾਨਕ ਦੇਵ ਜੀ ਪਾਸ ਆਇਆ ਅਤੇ ਆਖਿਆ: "ਮੇਰਾ ਧਾਮਾ ਪਕਿਆ ਹੋਇਆ ਹੈ ਪੰਡਤ ਖਾਂਦੇ ਨਹੀਂ, ਐਵੇਂ ਜਾਏ ਗਾ।" ਗੁਰੂ ਸਾਹਿਬ ਨੇ ਆਖਿਆ ਕਿ ਜੇ ਬ੍ਰਹਮਣ ਨਹੀਂ ਖਾਂਦੇ ਤਾ ਇਸਨੂੰ ਇਥੇ ਲੈ ਆਓ ਅਸੀਂ ਸਾਰਾ ਲੰਗਰ ਸੰਗਤ ਨੂੰ ਖੁਆ ਦਿਆਂ ਗੇ। ਜਦ ਗੁਰੂ ਨਾਨਕ ਦੇਵ ਜੀ ਨੇ ਸਾਰਾ ਲੰਗਰ ਸਾਧਾਂ ਸੰਤਾਂ ਨੂੰ ਖੁਆ ਦਿਤਾ ਤਾਂ ਪੰਡਤ ਲਗੇ ਭਰਮਾਂ ਵਹਿਮਾਂ ਦੀਆਂ ਗੱਲਾਂ ਕਰਨ, ਜਿਸ ਪ੍ਰਥਾਇ ਇਹ ਸਲੋਕ ਉਚਾਰਿਆ "ਜੇਕਰ ਸੂਤਕ ਮੰਨੀਐ ਸਭ ਤੈ ਸੂਤਕ ਹੋਇ।'

ਭਾਰਤ ਦੀ ਧਾਰਮਕ ਅਤੇ ਸਮਾਜਕ ਸਥਿਤੀ ਦਾ ਜੋ ਯਥਾਰਥ ਚਿਤ੍ਰ ਆਸਾ ਦੀ ਵਾਰ ਵਿਚ ਹੈ ਉਹ ਘਟ ਹੀ ਹੋਰ ਕਿਸੇ ਰਚਨਾ ਵਿਚ ਹੈ। ਨਚਦੇ ਵੈਸ਼ਨਵ, ਫੱਕਟ ਸ਼ਰ੍ਹਾ ਵਿਚ ਮਗਨ ਮੁਸਲਮਾਨ, ਸੁੰਨ ਸਮਾਧੀਆਂ ਲਾਉਂਦੇ ਜੋਗੀ, ਪੜ੍ਹ ਪੜ੍ਹ ਚਰਚਾ ਕਰਦੇ ਪੰਡਿਤ, ਕੂੜ ਵਿਚ ਫਾਥੇ ਰਾਜੇ ਤੇ ਰਾਣੀਆਂ, ਪਖੰਡਾਂ, ਵਹਿਮਾਂ ਵਿਚ ਰਧੇ ਪੁਜਾਰੀ ਬਗਲ ਸਮਾਧੀਆਂ ਲਾਉਂਦੇ ਅਤੇ ਸਿਲਾਂ ਪੂਜਦੇ ਪੂਜਵਾਉਂਦੇ ਬ੍ਰਹਮਣ,

ਅਤੇ ਫੋਕਟ ਧਰਮਾਂ ਕਰਮਾਂ ਦੇ ਪਸਾਰੇ ਅਤੇ ਉਸ ਸਮੇਂ ਦੀ ਧਾਰਮਕ ਅਦਾਰਿਆਂ ਵਿਚ ਅਖਲਾਕੀ ਗਿਰਾਵਟ ਦਾ ਯਥਾਰਥ ਚਿਤ੍ਰ ਗੁਰੂ ਸਾਹਿਬ ਨੇ ਤੀਖਣ ਤਰਕ ਭਰੇ ਸ਼ਬਦਾਂ ਵਿਚ ਪੇਸ਼ ਕੀਤਾ ਹੈ।

ਗੁਰੂ ਸਾਹਿਬ ਦਾ ਬੁਨਿਆਦੀ ਸਮਾਜਿਕ ਸਿਧਾਂਤ ਇਹ ਸੀ ਕਿ ਨਾ ਕੋਈ ਧਾਰਮਕ ਸੰਸਥਾ ਨਾ ਭਾਈਚਾਰਕ ਤੇ ਨਾ ਰਾਜਨੀਤਕ ਸੰਸਥਾ ਅਖ-ਲਾਕੀ ਅਤੇ ਨੇਕ ਰੁਚੀਆਂ ਬਿਨਾਂ ਸਿਰੇ ਚੜ੍ਹ ਸਕਦੀ ਹੈ। ਧਰਮ ਦਾ ਮਨੋਰਥ ਹੈ ਆਦਰਸ਼ਕ ਮਨੁੱਖ ਅਤੇ ਆਦਰਸ਼ਕ ਸਮਾਜ ਪੈਦਾ ਕਰਨਾ। ਜੇ ਧਰਮ ਵਿਚ ਹੀ ਪਖੰਡ, ਵਹਿਮ ਭਰਮ ਅਤੇ ਧੋਖੇਬਾਜ਼ ਇਨਸਾਨ ਪੈਦਾ ਹੋ ਜਾਣ ਅਤ ਜੇ ਧਰਮ ਨੂੰ ਜ਼ੁਲਮ, ਦੁਰਾਚਾਰ ਅਤੇ ਘਟੀਆ ਤੋਂ ਘਟੀਆ ਜੀਵਨ ਦਾ ਸਾਧਨ ਬਣਾ ਲਿਆ ਜਾਏ ਤਾਂ ਐਸੇ ਧਰਮ ਦਾ ਫ਼ਾਇਦਾ ਕੀ ? ਐਸ ਧਾਰਮਕ ਅਮਲਾਂ ਤੋਂ ਲਾਭ ਕੀ ?

ਪਦਾਰਥਵਾਦੀ ਅਤੇ ਨਾਸਤਕ ਇਸ ਤੋਂ ਝਟ ਪਟ ਇਹ ਸਿੱਟਾ ਕਢਦੇ ਹਨ ਕਿ ਧਰਮ ਦੀ ਲੋੜ ਹੀ ਨਹੀਂ। ਅਜ ਸਾਇੰਸ ਨੂੰ ਭੀ ਦੁਨੀਆਂ ਦੀ ਤਬਾਹੀ ਲਈ ਵਰਤਿਆ ਜਾ ਰਿਹਾ ਹੈ, ਅਤੇ ਸਾਇੰਸ ਤੇ ਕਿੰਤੂ ਕਰਨ ਵਾਲੇ ਕਹਿ ਛਡਦ ਹਨ ਕਿ ਸਾਇੰਸ ਦੀ ਲੋੜ ਹੀ ਨਹੀਂ। ਨਾ ਸਾਇੰਸ ਦਾ ਆਦਰਸ਼ ਬੁਰਾ ਹੈ ਨਾਂ ਧਰਮ ਦਾ ਅ ਦਰਸ਼ ਬੁਰਾ ਹੈ। ਇਨ੍ਹਾਂ ਦੀ ਹਾਨੀਕਾਰਕ ਵਰਤੋਂ ਬੁਰੀ ਹੈ। ਇਸ ਲਈ ਜਿਥੇ ਗੁਰੂ ਸਾਹਿਬ ਕਿਸੇ ਧਾਰਮਕ ਪਾਖੰਡ ਦਾ ਖੰਡਨ ਕਰਦੇ ਹਨ ਉਥੇ ਨਾਲ ਹੀ ਸਹੀ ਮਾਰਗ ਭੀ ਦਸਦੇ ਹਨ। ਜਿਥੇ ਉਹ ਕੂੜੇ ਜਨੇਊ ਦਾ ਖੰਡਨ ਕਰਦੇ ਹ, ਉਥ ਸੱਚ ਜਨੇਊ ਦਾ ਸੁੰਦਰ ਚਿਤਰ ਭੀ ਖਿਚਦੇ ਹਨ।

ਭਾਰਤ ਵਿਚ ਹਿੰਦੂ ਧਰਮ ਨੇ, ਖਾਸ ਕਰਕੇ ਬਰਾਹਮਣਾਂ ਨੇ ਸੁਚ ਜੂਠ ਦੇ ਗਲਤ ਮਿਆਰ ਪ੍ਰਚਲਚ ਕਰ ਦਿਤੇ ਸਨ ਗੁਰੂ ਸਾਹਿਬ ਨੂੰ ਇਨ੍ਹਾਂ ਸੁਚਮ ਦੇ ਪਖੰਡਾਂ ਵਿਚ ਕੇਵਲ ਜਾਤੀ ਅਭਿਮਾਨ ਅਤੇ ਲੋਭ ਲਾਲਚ ਹੀ ਨਜ਼ਰ ਆਉਂਦਾ ਸੀ। ਗਰੀਬਾਂ ਨੂੰ ਚੰਡਾਲ ਕਹਿ ਕੇ ਚੌਂਕਿਆਂ ਤੋਂ ਦੂਰ ਰਖਿਆ ਜ ਦਾ ਸੀ, ਪਰ ਉਨ੍ਹਾਂ ਦਾ ਆਪਣਾ ਚੰਡਾਲ ਸੁਭਾ, ਚੰਡਾਲ ਰੁਚੀਆਂ, ਉਨ੍ਹਾਂ ਦੀ ਚੰਡਾਲ ਹੱਵਸ ਉਨ੍ਹਾਂ ਦੇ ਨਾਲ ਹੀ ਰਹਿੰਦੀ ਸੀ।

ਜਿਥੋਂ ਤਕ ਸਫ਼ਾਈ ਦੀ ਲੋੜ ਹੈ ਉਹ ਸੁਚਮ ਤੇ ਸਫਾਈ ਹਰ ਆਦਮੀ ਲਈ ਜ਼ਰੂਰੀ ਹੈ ਚਾਹੇ ਉਹ ਬ੍ਰਹਮਣ ਹੋਵੇ ਚਾਹੇ ਸ਼ੂਦਰ, ਪਰ ਜਿਥੇ ਉਹ ਬ੍ਰਹਮਣ ਨੂੰ ਗੋਹੇ ਦੀ ਲਿਪਾਈ ਕਰਕੇ ਚੌਕਾ ਸੁਚਾ ਕਰਦੇ ਦੇਖਦੇ ਅਤੇ ਜਾਤੀ ਅਭਿਮਾਨ ਵਿਚ ਚੌਂਕੇ ਵਿਚ ਬੈਠੇ ਬ੍ਰਹਮਣ ਨੂੰ ਵੇਖਦੇ ਤਾਂ ਉਸ ਦਾ ਪਖੰਡ ਗੁਰੂ ਸਾਹਿਬ ਬਰਦਾਸ਼ਤ ਨਹੀਂ ਸਨ ਕਰਦੇ । ਸੁਚੇ ਸਰੀਰ ਪਰ ਜੂਠੇ ਅਤੇ ਮਲੀਨ ਮਨ ਨਾਲ ਜਦ ਬ੍ਰਾਹਮਣ ਦੂਸਰਿਆਂ ਨੂੰ ਭਿਟ ਤੋਂ ਬਚਣ ਲਈ ਫਿਟਕਾਰਦਾ ਤਾਂ ਗੁਰੂ ਸਾਹਿਬ ਕਹਿ ਉਠਦੇ "ਛੋਡੀਲੇ ਪਾਖੰਡਾ" ਇਸ ਪਖੰਡ ਵਿਚ ਸਭ ਤੋਂ ਬੇਹਯਾ ਗਲ ਇਹ ਸੀ ਕਿ ਇਕ ਪਾਸੇ ਤਾਂ ਇਹ ਬ੍ਰਾਹਮਣ ਮੁਸਲਮਾਨਾਂ ਨੂੰ ਮਲੇਛ ਆਖਦੇ ਸਨ ਦੂਸਰੇ ਪਾਸੇ ਉਨ੍ਹਾਂ ਹੀ ਮਲੇਛਾਂ ਤੋਂ ਮੰਗਣ ਭੀ ਤੁਰ ਪੈਂਦੇ ਸਨ ਅਤੇ ਉਨ੍ਹਾਂ ਦਾ ਅੰਨ ਧੰਨ ਖਾਣੋਂ ਸੰਕੋਚ ਨਹੀਂ ਸਨ ਕਰਦੇ । ਇਕ ਪਾਸ ਤਾਂ ਸਾਰੀ ਹਿੰਦੂ ਜਾਤੀ ਨੂੰ ਮਾਸ ਖਾਣੋਂ ਵਰਜਦੇ ਸਨ ਦੂਸਰੇ ਪਾਸੇ ਆਪ ਚੋਰੀਂ ਨਾ–ਕਵਲ ਮਾਸ ਹੀ ਖਾ ਲੈਂਦੇ ਸਨ ਬਲਕਿ ਮੁਸਲਮਾਨਾਂ ਦਾ ਕਟਿਆ ਅਭਾਖਿਆ ਦਾ ਕੁਠਾ [ਕਲਮਾਂ ਪੜ੍ਹ ਕੇ ਕਟਿਆ ਬਕਰੇ ਦਾ ਹਲਾਲ ਮਾਸ] ਭੀ ਚੋਰੀਂ ਛਿਪੀਂ ਖਾ ਲੈਂਦੇ ਸਨ ।

ਮਲਛ ਧਾਨੁ ਲੇ ਪੂਜਹਿ ਪੁਰਾਣੁ ।
ਅਭਾਖਿਆ ਕਾ ਕੁਠਾ ਬਕਰਾ ਖਾਣਾ ।
ਚਉਕੇ ਉਪਰਿ ਕਿਸੈ ਨ ਜਾਣਾ ।
ਦੇਕੈ ਚਉਕਾ ਕਢੀ ਕਾਰ ।
ਉਪਰ ਆਇ ਬੈਠਾ ਕੂੜਿਆਰ ।
ਮੱਤ ਭਿਟੈ ਵੇ ਮਤੁ ਭਿਟੈ
ਇਹ ਅੰਨ ਅਸਾੜਾ ਫਿਟੈ ।

ਗੁਰੂ ਨਾਨਕ ਦੇਵ ਜੀ ਕੇਵਲ ਖੰਡਨ ਹੀ ਨਹੀਂ ਕਰਦੇ । ਉਹ ਸਹੀ ਮਾਰਗ ਤੇ ਠੀਕ ਜੀਵਨ-ਜਾਚ ਭੀ ਦਸਦੇ ਹਨ ਅਤੇ ਉਸ ਨੂੰ ਦੋ

ਸਤਰਾਂ ਵਿਚ ਹੀ ਸਪਸ਼ਟ ਕਰ ਦਿੰਦੇ ਹਨ। ਸਭ ਤੋਂ ਪਹਿਲੀ ਗਲ (੧) ਸੱਚ (ਅਕਾਲ ਪੁਰਖ) ਨੂੰ ਯਾਦ ਕਰੋ ਅਤੇ ਉਸ ਦੇ ਨਾਲ ਪਿਆਰ ਕਰੋ (੨) ਮਨ ਸੁਚਾ ਅਤੇ ਪਵਿਤ੍ਰ ਹੋਵੇਗਾ ਤਾਂ ਸੱਚ (ਅਕਾਲ ਪੁਰਖ) ਪ੍ਰਾਪਤ ਹੋਵੇਗਾ। ਬਾਹਰਲੀ ਸੁਚਮ ਅੰਦ੍ਰੀਵ ਜੀਵਨ ਲਈ ਉਥੇ ਤਕ ਹੀ ਸਹਾਈ ਹੁੰਦੀ ਹੈ ਜਿਥੋਂ ਤਕ ਸਫ਼ਾਈ ਰਖਣੀ ਲਾਜ਼ਮੀ ਹੈ :

ਕਹੁ ਨਾਨਕ ਸਚੁ ਧਿਆਈਐ ।
ਸੁਚਿ ਹੋਵੈ ਤਾਂ ਸਚੁ ਪਾਈਐ ॥

ਉਪਾਸ਼ਨਾਂ (Worship) ਧਰਮ ਦਾ ਜ਼ਰੂਰੀ ਅੰਗ ਹੈ। ਪਰ ਇਹ ਉਪਾਸ਼ਨਾਂ ਮਨ ਤੇ ਆਤਮਾਂ ਦਾ ਸਾਧਨ ਹੈ। ਜਿਸ ਉਪਾਸ਼ਨਾਂ ਵਿਚ ਮਨ ਤੇ ਆਤਮਾਂ ਲਿਵਲੀਨ ਨਾ ਹੋਣ ਉਹ ਕਦੀ ਸਫਲ ਨਹੀਂ ਹੋ ਸਕਦੀ। ਜਿਸ ਉਪਾਸ਼ਨਾਂ ਵਿਚ ਕੇਵਲ ਦਿਖਾਵਾ ਹੀ ਹੋਵੇ, ਅਤੇ ਰਸਮੀ ਪਹਿਰਾਵੇ ਤੇ ਭੇਸ ਨੂੰ ਫੋਕਟ ਕਰਮਾਂ ਦਾ ਓਹਲਾ ਹੀ ਬਣਾਇਆ ਜਾਵੇ, ਉਹ ਉਪਾਸ਼ਨਾਂ ਰੱਬ ਅਗੇ ਪ੍ਰਵਾਨ ਤਾਂ ਕੀ ਹੋਣੀ ਹੈ, ਕੇਵਲ ਠੱਗੀ ਦਾ ਪਸਾਰਾ ਹੈ। ਇਸ ਝੂਠ ਫਰੇਬ ਨੂੰ ਗੁਰੂ ਨਾਨਕ ਦੇਵ ਜੀ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਨੰਗਾ ਕੀਤਾ ਹੈ।

ਪਾੜ੍ਹ ਪੁਸਤਕ ਸੰਧਿਆ ਬਾਦੰ ।
ਸਿਲ ਪੂਜਸਿ ਬਗਲ ਸਮਾਧੰ ।
ਮੁਖਿ ਝੂਠ ਬਿਭੂਖਣ ਸਾਰੰ ।
ਤ੍ਰੈਪਾਲ ਤਿਹਾਲ ਬਿਚਾਰੰ ।
ਗਲਿ ਮਾਲਾ ਤਿਲਕੁ ਲਿਲਾਟੰ ।
ਦੁਇ ਧੋਤੀ ਬਸਤ੍ਰ ਕਪਾਟੰ ।
ਜੇ ਜਾਣਸਿ ਬ੍ਰਹਮੰ ਕਰਮੰ
ਸਭਿ ਫੋਕਟ ਨਿਸਚਉ ਕਰਮੰ ।

ਜਿਸਨੂੰ ਇਹ ਲੋਕ ਬ੍ਰਹਮ ਕਰਮ ਕਹਿੰਦੇ ਸਨ ਉਸ ਨੂੰ ਗੁਰੂ ਨਾਨਕ ਦੇਵ ਜੀ ਨੇ ਫੋਕਟ ਕਰਮ ਆਖਿਆ ਹੈ । ਇਸ ਦਾ ਮਤਲਬ ਇਹ ਨਹੀਂ ਕਿ ਬ੍ਰਹਮ ਕਰਮ ਕੋਈ ਚੀਜ਼ ਹੀ ਨਹੀਂ । ਗੁਰੂ ਸਾਹਿਬ ਦੀ ਸਾਰੀ ਵਾਰ ਇਸ ਬ੍ਰਹਮ ਕਰਮ ਦਾ ਹੀ ਮਾਰਗ ਦਸਦੀ ਹੈ ।

ਗੁਰੂ ਸਾਹਿਬ ਨੇ ਵੇਖਿਆ ਕਿ ਚਾਰ ਚੁਫੇਰੇ ਲੋਭ ਲਾਲਚ ਦਾ ਪਸਾਰਾ ਹੈ । ਸਮਾਜ ਦੇ ਹਰ ਕੇਂਦਰ ਵਿਚ ਝੂਠ ਪ੍ਰਧਾਨ ਹੈ ।[1] ਗਿਆਨ ਤੇ ਸੂਝ ਬਿਨਾ ਪਰਜਾ ਅੰਧ-ਵਿਸ਼ਵਾਸ਼ੀ ਦੀ ਖਾਈ ਵਿਚ ਭਟਕ ਰਹੀ ਸੀ ।[2] ਜਤੀ ਸਦਾਵਣ ਵਾਲੇ ਜਤ ਸਤ ਦੀ ਸਚੀ ਜੁਗਤੀ ਤੋਂ ਅਨਜਾਣ ਘਰ ਬਾਰ ਛਡ ਬੈਠਦੇ ਹਨ ।[3]

ਭਾਰਤ ਵਿਚ ਤਤ ਸਾਧਨਾਂ ਹਮੇਸ਼ਾਂ ਸਰੀਰ ਨੂੰ ਕਸ਼ਟ ਦੇਣ ਨਾਲ ਸਬੰਧਿਤ ਰਹੀ ਹੈ । ਦੇਹੀ ਨੂੰ ਦੁਖ ਦੇਣਾ ਬਿਨਾਂ ਕਿਸੇ ਮਾਨਸਕ ਤੇ ਆਤਮਕ ਤਬਦੀਲੀ ਦੇ ਤਪੱਸਿਆ ਨਹੀਂ, ਨਿਰਾ ਪਖੰਡ ਹੀ ਹੈ ।[4] ਅੰਨ ਛਡ ਕੇ ਕਦੀ ਦੁਧਾਧਾਰੀ ਬਣਨਾ, ਕਦੀ ਵਰਤ ਰਖਣੇ, ਮੂੰਹ ਦੇ ਸਧਾਰਨ ਸੁਆਦ ਤਿਆਗਣਾ ਹੈ, ਅਤੇ ਕੁਦਰਤੀ ਨਿਯਮਾਂ ਦੀ ਉਲੰਘਣਾ ਕਰਕੇ ਸਰੀਰ ਨੂੰ ਦੁਖ ਦੇਣਾ ਹੀ ਹੈ ।[5] ਬਸਤ੍ਰ ਤਿਆਗਣ ਮੌਨ ਧਾਰਨਾ, ਗੰਦੀ ਖੁਰਾਕ ਖਾਣੀ, ਸਿਰ ਸੁਆਹ ਪਾਉਣੀ, ਮੂਰਖਤਾ ਤੇ ਅਗਿਆਨਤਾ ਹੀ ਹੈ । ਮੜ੍ਹੀਆਂ ਮਸਾਣਾਂ ਵਿਚ ਰਹਿ ਕੇ ਸੰਸਾਰ ਵਲੋਂ ਉਦਾਸੀਨਤਾ ਧਾਰਨੀ ਨਿਰੋਲ ਮੂਰਖਤਾ ਹੈ ਜਿਸ ਤੋਂ ਅੰਤ ਪਛਤਾਉਣਾ ਪੈਂਦਾ ਹੈ।

ਵੈਸ਼ਣਵ ਲੋਕ ਵਜਦ ਵਿਚ ਨਚਦੇ ਸਨ । ਪਰ ਗੁਰੂ ਸਾਹਿਬ ਨੇ ਦੇਖਿਆ ਕਿ ਇਨ੍ਹਾਂ ਦੇ ਵਿਚ ਆਤਮਕ ਸਰੂਰ ਕੋਈ ਨਹੀਂ ਸੀ । ਇਹ

---

1. ਲਬੁ ਪਾਪੁ ਦੁਇ ਰਾਜਾ ਮਹਿਤਾ ਕੂੜੁ ਹੋਆ ਸਿਕਦਾਰੁ ।
2. ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ।
3. ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ।
4. ਬਹੁ ਭੇਖ ਕੀਆ ਦੇਹੀ ਦੁਖੁ ਦੀਆ ।
5. ਅੰਨੁ ਨ ਖਾਇਆ ਸਾਦੁ ਗਵਾਇਆ ।
6. ਰਹੈ ਬੇਬਾਣੀ ਮੜੀ ਮਸਾਣੀ, ਅੰਧੁ ਨ ਜਾਣੈ ਫਿਰਿ ਪਛੁਤਾਣੀ ।

ਤਾਂ ਕੇਵਲ ਮਹਾਂਪੁਰਸ਼ਾਂ ਦੀ ਨਕਲ ਕਰਦੇ ਸਨ ਅਤੇ ਇਨ੍ਹਾਂ ਦਾ ਬੇਪ੍ਰਤੀਤ ਆਤਮਕ ਰਹਿਸ ਸਨ, ਨਚਣ ਕੇਵਲ ਮਨ ਦਾ ਚਾਉ ਪੂਰਾ ਕਰਨ ਮਾਤ੍ਰ ਹੀ ਸੀ।[1] ਇਨ੍ਹਾਂ ਦਾ ਨਚਣ ਲਾਟੂ ਤੇ ਮਧਾਣੀਆਂ ਵਾਂਗ ਬਜਾਨ ਭੁਆਟ-ਣੀਆਂ ਲੈ ਕੇ ਲੋਕਾਂ ਨੂੰ ਤਮਾਸ਼ਾ ਦਿਖਾਉਣਾ ਹੀ ਸੀ। ਇਨ੍ਹਾਂ ਦੇ ਮਨ ਅੰਦਰ ਨਾ ਪ੍ਰਭੂ ਦਾ ਪ੍ਰੇਮ ਹੈ ਨਾ ਪ੍ਰਤੀਤੀ।

ਜੋ ਅੰਦਰੋਂ ਝੂਠੇ ਹਨ ਅੰਦਰੋਂ ਮਲੀਨ ਹਨ, ਉਨ੍ਹਾਂ ਦੀ ਮੈਲ ਤੀਰਥਾਂ ਉਤੇ ਮਲ ਮਲ ਸਰੀਰ ਧੋਣ ਨਾਲ ਨਹੀਂ ਉਤਰ ਸਕਦੀ, ਚਾਹੇ ਉਹ ਅਠਾਹਰਾਂ ਹੀ ਤੀਰਥਾਂ ਉਤੇ ਬੇਪਰਵਾਹ ਅਤੇ ਬੇਮੁਹਤਾਜ ਹੋ ਕੇ ਟੁਰੇ ਜਾਂਦੇ ਹਨ।[2]

ਭਾਰਤ ਦੇ ਸਮਾਜ ਦਾ ਸਭ ਤੋਂ ਮੰਦਾ ਪੱਖ ਉਨ੍ਹਾਂ ਨੇ ਇਸਤ੍ਰੀ ਦੀ ਨਿੰਦਿਆ ਦੇਖਿਆ। ਨਿੰਦਣ ਯੋਗ ਇਸਤ੍ਰੀ ਜਾਂ ਪੁਰਸ਼ ਨੂੰ ਨਿੰਦਣਾ ਹਰ ਸਮਾਜ ਵਿਚ ਵਾਜਬ ਸਮਝਿਆ ਜਾਂਦਾ ਹੈ। ਪਰ ਇਸਤ੍ਰੀ ਜਾਮੇ ਨੂੰ ਹੀ ਬੁਰਾ ਤੇ ਘਟੀਆ ਸਮਝਣਾ, ਇਸਤ੍ਰੀ ਉਤੇ ਸਦੀਵੀ ਬੇਇਤਬਾਰੀ ਦਾ ਦੂਸ਼ਨ ਲਾਉਣਾ ਅਤੇ ਇਸਤ੍ਰੀ ਨੂੰ ਘਿਰਣਾ ਨਾਲ ਦੇਖਣਾ ਗੁਰੂ ਸਾਹਿਬ ਤੋਂ ਬਰਦਾਸ਼ਤ ਨਹੀਂ ਸੀ ਹੁੰਦਾ।

ਭਾਈ ਗੁਰਦਾਸ ਨੇ ਇਸਤ੍ਰੀ ਨੂੰ ਅਰਧ-ਸਰੀਰੀ ਅਤੇ ਮੋਖ ਦੁਆਰੀ ਲਿਖਿਆ ਹੈ, ਇਹੀਓ ਥਾਂ ਗੁਰੂ ਸਾਹਿਬ ਨੇ ਸਿਖ ਇਸਤ੍ਰੀ ਨੂੰ ਸਮਾਜ ਵਿਚ ਦਿਤੀ। ਗੁਰੂ ਅਮਰ ਦਾਸ ਜੀ ਨੇ ਜਦ ਬਾਈ ਸੂਬਿਆਂ ਵਿਚ ਬਾਈ ਮੰਜੀਆਂ ਥਾਪੀਆਂ ਤਾਂ ਕਸ਼ਮੀਰ ਅਤੇ ਕਾਬਲ ਦੀਆਂ ਮੰਜੀਆਂ ਉਤੇ ਇਸਤ੍ਰੀਆਂ ਨੂੰ ਸ਼ਸ਼ੋਭਤ ਕੀਤਾ। ਇਹ ਉਹ ਇਲਾਕੇ ਹਨ ਜਿਥੇ ਅਜ ਤਕ ਕੋਈ ਇਸਤ੍ਰੀ ਅਜ ਕਲ ਦੇ ਜ਼ਮਾਨੇ ਵਿਚ ਭੀ ਮਨਿਸਟਰ ਜਾਂ ਕੋਈ ਹੋਰ ਅਫ਼ਸਰ ਤਕ ਨਹੀਂ ਬਣ ਸਕੀ। ਗੁਰੂ ਸਾਹਿਬਾਨ ਨੇ ਇਸਤ੍ਰੀ ਨੂੰ ਉਹ ਵਿਸ਼ੇਸ਼ ਥਾਂ ਦਿਤੀ ਜੋ ਪਛਮ ਵਿਚ ਭੀ ੧੯੨੫ ਤੋਂ ਉਪਰੰਤ

---

1. ਨਚਣ ਕੁਦਣ ਮਨ ਕਾ ਚਾਉ।
2. ਜਿਨ ਪਟੁ ਅੰਦਰਿ ਬਾਹਿਰ ਗਦੜ ਤੇ ਭਲੇ ਸੰਸਾਰ।
   ਤਿਨ ਨੇਹੁ ਲਗਾ ਰੱਬ ਸੇਤੀ ਦੇਖਣੇ ਵੀਚਾਰਿ।

ਹੀ ਦਿੜੀ ਜਾਣ ਲਗੀ। ਇਸਤ੍ਰੀ ਦੀ ਬੁਧੀ, ਉਸ ਦੀ ਕੁਰਬਾਨੀ, ਉਸ ਦੀ ਸਮਾਜ ਵਿਚ ਅੱਧੀ ਥਾਂ, ਤੇ ਪਰਵਾਰਕ ਜੀਵਨ ਵਿਚ ਇਸਤ੍ਰੀ ਦੀ ਕੁਰਬਾਨੀ ਨੂੰ ਦੇਖਕੇ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਇਹ ਗਲ ਮਹਿਸੂਸ ਕੀਤੀ ਕਿ ਇਸਤ੍ਰੀ ਨੂੰ ਨਿੰਦਣਾ ਮਹਾਂ ਪਾਪ ਹੈ, ਅਤੇ ਸਭ ਤੋਂ ਵੱਡਾ ਅਪਰਾਧ ਹੈ । ਜਿਸ ਇਸਤ੍ਰੀ ਬਿਨਾਂ ਨਾ ਸਮਾਜ ਚਲ ਸਕਦਾ, ਨਾ ਸੰਸਾਰ ਚਲ ਸਕਦਾ ਹੈ, ਨਾ ਜੋਧ, ਮਹਾਂਪੁਰਸ਼ ਤੇ ਸੂਰਬੀਰ ਪੈਦਾ ਹੋ ਸਕਦੇ ਹੋਣ, ਉਸ ਨੂੰ ਨਿੰਦਣਾ ਮਹਾਂ ਮੂਰਖਤਾ ਹੈ ।[1]

1. ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ।
ਭੰਡ ਮੁਆ ਭੰਡ ਭਾਲੀਐ ਭੰਡ ਹੋਵੈ ਬੰਧਾਨੁ ।
ਸੋ ਕਿਉਂ ਮੰਦਾ ਆਖੀਏ, ਜਿਤ ਜੰਮਹਿ ਰਾਜਾਨ ।

# ਗੁਰ ਬਿਨ ਘੋਰ ਅੰਧਾਰ

ਅਮਰਜੀਤ ਕਲਸੀ

ਪੰਜਾਬੀ ਸਾਹਿਤ ਦੇ ਅਲੋਚਕਾਂ ਨੇ ਵਾਰ ਦੇ ਅਰਥ ਆਪੋ ਆਪਣੇ ਦ੍ਰਿਸ਼ਟੀ ਕੋਣ ਅਨੁਸਾਰ ਅੱਡੋ ਅਡਰੇ ਲਏ ਹਨ। ਕੋਈ ਇਸ ਨੂੰ ਵਾਰੇ ਜਾਣਾ ਆਖਦਾ ਹੈ, ਕਿਸੇ ਦੀ ਸਮਝ ਅਨੁਸਾਰ ਇਸ ਦੇ ਅਰਥ ਵਾਰ ਕਰਨਾ ਹੈ ਤੇ ਕੋਈ ਆਖਦਾ ਹੈ ਕਿ ਕਿਸੇ ਯੋਧੇ ਦੀ ਬੀਰਤਾ ਦੇ ਗੁਣ ਗਾਉਣ ਦਾ ਨਾਮ ਹੀ ਵਾਰ ਹੈ। ਤੇ ਇਹਨਾਂ ਸਾਰੇ ਹੀ ਦ੍ਰਿਸ਼ਟੀ ਕੋਣਾਂ 'ਚੋਂ ਕਿਸੇ ਨੂੰ ਵੀ ਝੁਠਲਾਇਆ ਨਹੀਂ ਜਾ ਸਕਦਾ, ਪਰ ਮੇਰੇ ਵਿਚਾਰ ਅਨੁਸਾਰ ਵਾਰ ਤੋਂ ਭਾਵ ਕਿਸੇ ਯੋਧੇ ਦੀ ਬੀਰਤਾ ਦੇ ਗੁਣਾਂ ਦਾ ਗਾਇਨ ਕਰਕੇ ਜਨਤਾ ਦੀ ਸੌਂ ਰਹੀ ਅਣਖ ਨੂੰ ਵੰਗਾਰਨਾਂ ਹੈ, ਉਹਨਾਂ ਦੇ ਜੰਮ ਚੁਕੇ ਲਹੂ ਨੂੰ ਗਰਮਾਉਣਾ ਹੈ ਤੇ ਉਹਨਾਂ ਦੇ ਸਿੱਥਲ ਪੈ ਚੁਕੇ ਅੰਗਾਂ ਵਿਚ ਬਾਹੂਬਲ ਪੈਦਾ ਕਰਨਾ, ਤਾਂ ਕਿ ਉਹ ਵੀ ਇਕ ਇਨਸਾਨ ਵਾਂਗ ਆਪਣੀ ਕੌਮ ਅਤੇ ਆਪਣੇ ਦੇਸ਼ ਉਤੇ ਆਈ ਹਰ ਔਕੜ ਦਾ ਡਟ ਕੇ ਟਾਕਰਾ ਕਰ ਸਕਣ ਤੇ ਹੋਣੀ ਨੂੰ ਅਨਹੋਣੀ ਕਰਕੇ ਦਿਖਾ ਸਕਣ।

ਵਾਰਾਂ ਦਾ ਪਿੰਡਾ ਅਸਲ ਅਰਥਾਂ ਵਿਚ ਨਿਰੋਲ ਪੰਜਾਬੀ ਜਾਪਦਾ ਹੈ, ਇਹਨਾਂ ਦੀ ਆਤਮਾ 'ਚੋਂ ਪੰਜਾਬੀ ਗੁਣ ਡੁਲ੍ਹ ੨ ਪੈਂਦੇ ਹਨ ਤੇ ਇਹਨਾਂ ਦੇ ਸ਼ਿੰਗਾਰ ਵਿਚੋਂ ਵੀ ਪੰਜਾਬ ਦੀ ਮੂਰਤ ਹੀ ਦਿਖਾਈ ਦੇਂਦੀ ਹੈ। ਪੰਜਾਬੀ ਮਨੁੱਖ ਆਪਣੇ ਸਰੀਰ, ਆਪਣੀ ਅਣਖ ਤੇ ਬਾਹੂਬਲ ਕਾਰਨ ਸੰਸਾਰ ਦੀ ਹਰ ਇਕ ਨੁਕਰ ਵਿਚ ਉੱਘਾ ਹੈ। ਉਸਦਾ ਮਨ ਜੇ ਪੱਥਰ ਤੋਂ ਕਰੜਾ ਹੈ ਤਾਂ ਮੋਮ ਤੋਂ ਨਰਮ ਵੀ ਹੈ। ਜੇ ਉਹ ਦੁਸਮਣ ਨੂੰ ਲਲਕਾਰਨਾ ਜਾਣਦਾ ਹੈ, ਜੰਗ ਵਿਚ ਜੂਝਣਾ ਜਾਣਦਾ ਹੈ ਤਾਂ ਉਸੇ ਵੇਲੇ ਸੁੰਦਰਤਾ ਦਾ ਪੁਜਾਰੀ

ਤੇ ਰਸ ਮਾਨਣ ਵਾਲਾ ਰਸੀਆ ਵੀ ਹੈ ।

ਸਭ ਤੋਂ ਪਹਿਲੀਆਂ ਵਾਰਾਂ ਜਿਹੜੀਆਂ ਸਾਨੂੰ ਮਿਲਦੀਆਂ ਹਨ ਉਹ ਧੁਨੀਆਂ ਦੀਆਂ ਨੌਂ ਵਾਰਾਂ ਹਨ ਜਿਨ੍ਹਾਂ ਵਿਚੋਂ ਬੀਰ-ਰਸ ਡੁਲ੍ਹ ੨ ਪੈਂਦਾ ਹੈ । ਉਹਨਾਂ ਵਿਚੋਂ ਦੋ ਧੜਿਆਂ ਦੀ ਟੱਕਰ ਹੈ, ਨਾਟਕੀ ਵਿਅੰਗ ਹੈ ਤੇ ਨਾਲ ਹੀ ਕਿਸੇ ਯੋਧੇ ਦੀ ਉਪਮਾਂ ਵੀ ਕੀਤੀ ਗਈ ਹੈ । ਪਰ ਗੁਰੂ ਨਾਨਕ ਨੇ ਆਪਣੇ ਸਮੇਂ ਵਾਰਾਂ ਦੀ ਨਵੀਂ ਲੀਹ ਤੋਰੀ ! ਇਹ ਠੀਕ ਹੈ ਕਿ ਉਨ੍ਹਾਂ ਨੇ ਵਾਰ ਦਾ ਰੂਪ ਬੀਰ-ਰਸੀ ਵਾਰ ਵਾਲਾ ਹੀ ਰਖਿਆ ਅਰਥਾਤ 'ਪਉੜੀਆਂ' ਦਾ ਪ੍ਰਯੋਗ ਕੀਤਾ,ਪਰੰਤੂ ਉਨ੍ਹਾਂ ਨੇ ਵਿਸ਼ਾ-ਵਸਤੂ ਬਦਲ ਦਿਤਾ । ਉਹਦੇ ਵਿਚ ਬੀਰ-ਰਸ ਦੀ ਥਾਂ ਸ਼ਾਂਤ-ਰਸ ਨੇ ਮਲ ਲਈ । ਕਿਸੇ ਯੋਧੇ ਦੀ ਉਪਮਾਂ ਕਰਨ ਦੀ ਥਾਂ ਗੁਰੂ ਨਾਨਕ ਨੇ ਉਸ 'ਕਰਣ ਕਾਰਣ ਯੋਗ' ਦੀ ਉਸਤਤਿ ਕਰਨੀ ਅਰੰਭ ਕਰ ਦਿਤੀ । ਫ਼ੌਜਾਂ ਦੇ ਦੋ ਵਿਰੋਧੀ ਧੜਿਆਂ ਦੀ ਥਾਂ ਉਨ੍ਹਾਂ ਨੇ ਗੁਰਮੁਖਾਂ ਤੇ ਮਨਮੁਖਾਂ ਦੇ ਦੋ ਧੜੇ ਸਿਰਜ ਲਏ ਤੇ ਇਹਨਾਂ ਦੀ ਆਪੋ-ਵਿਚਲੀ ਟੱਕਰ ਨੂੰ ਬੜੇ ਹੀ ਨਾਟਕੀ ਢੰਗ ਨਾਲ ਰੂਪਮਾਨ ਕਰਕੇ ਗੁਰਮੁਖਾਂ ਦੀ ਅੰਤ ਵਿਚ ਜਿਤ ਕਰਾਈ ਤੇ ਮਨਮੁਖਾਂ ਨੂੰ ਗੁਰਮੁਖ ਬਣਨ ਲਈ ਰਾਹ ਦਸਿਆ ਤੇ ਇਹ ਰਸਤਾ ਅਪਨਾਉਣ ਦੀ ਪ੍ਰੇਰਣਾ ਦਿਤੀ ।

ਤੇ ਜੇ ਅਸੀਂ ਆਸਾ ਦੀ ਵਾਰ ਪੜ੍ਹੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਵਾਰ ਅਰੰਭ ਹੋਣ ਤੋਂ ਪਹਿਲਾਂ ਇਹ ਸਤਰਾਂ ਅੰਕਤ ਕੀਤੀਆਂ ਗਈਆਂ ਹਨ :—

ਆਸਾ ਮਹਲਾ ੧

ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ
ਟੁੰਡੇ ਅਸਰਾਜੈ ਕੀ ਧੁਨੀ ਗਾਵਣੀ

ਤੇ ਇਹਨਾਂ ਉਪਰੋਕਤ ਸ਼ਬਦਾਂ ਤੋਂ ਸਪੱਸ਼ਟ ਹੈ ਕਿ ਇਹ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾਂ ਸਮੇਂ ਗੁਰੂ ਅਰਜਨ ਨੇ ਲਿਖੇ ਹਨ । ਗੁਰੂ ਨਾਨਕ ਦੀ ਵਾਰ ਕੇਵਲ ਪਉੜੀਆਂ ਵਿਚ ਹੀ ਸੀ, ਸ਼ਲੋਕ ਨਹੀਂ ਸਨ ਪਰ ਗੁਰੂ ਅਰਜਨ ਨੇ ਉਹਨਾਂ ਪਉੜੀਆਂ ਨਾਲ ਮੇਲ ਖਾਂਦੇ ਸ਼ਲੋਕਾਂ ਨੂੰ ਵੀ ਨਾਲ ਹੀ ਤਰਤੀਬ ਦੇ ਦਿਤੀ, ਜਿਸ ਨਾਲ ਵਾਰ ਦੇ ਵਿਸ਼ਾ-ਵਸਤੂ ਅਤੇ ਰੂਪਾਂ

ਉਤੇ ਵੀ ਸੋਨੇ 'ਤੇ ਸੁਹਾਗੇ ਵਾਲੀ ਗਲ ਹੋ ਗਈ। 'ਸਲੋਕ ਭੀ ਮਹਲੇ ਪਹਿਲੇ ਕੇ' ਤੋਂ ਭਾਵ ਇਹ ਹੈ ਕਿ ਇਸ ਵਾਰ ਨਾਲ ਕੇਵਲ ਗੁਰੂ ਨਾਨਕ ਦੇ ਸਲੋਕ ਹੀ ਜੋੜੇ ਗਏ ਹਨ ਪਰੰਤੂ ਦੂਜੀਆਂ ਵਾਰਾਂ (ਗੁਰੂ ਗਰੰਥ ਸਾਹਿਬ ਵਿਚ ਆਈਆਂ ਬਾਈ ਵਾਰਾਂ) ਵਿਚ ਆਏ ਸਲੋਕ ਦੂਜ ਗੁਰੂ ਵਿਅਕਤੀਆਂ ਦੇ ਵੀ ਹਨ। ਪਰ ਇਹਦਾ ਭਾਵ ਇਹ ਨਹੀਂ ਕਿ ਇਹਦੇ ਵਿਚ ਕੇਵਲ ਗੁਰੂ ਨਾਨਕ ਦੇ ਹੀ ਸਲੋਕ ਹਨ। ਇਸ ਵਿਚ ਅੱਠ ਸਲੋਕ ਗੁਰੂ ਅੰਗਦ ਦੇਵ ਦੇ ਵੀ ਹਨ ਪਰ ਬਹੁਲਤਾ ਪਹਿਲੇ ਗੁਰੂ ਦੇ ਸਲੋਕਾਂ ਦੀ ਹੀ ਹੈ 'ਟੁੰਡੇ ਅਸਰਾਜੇ ਕੀ ਧੁਨੀ ਗਾਵਣੀ' ਤੋਂ ਭਾਵ ਇਹ ਹੈ ਕਿ ਇਹ ਵਾਰ ਟੁੰਡੇ ਅਸਰਾਜੇ ਦੀ ਵਾਰ ਦੀ ਤਰਜ਼ ਤੇ ਗਾਉਣਾ ਚਾਹੀਦਾ ਹੈ! ਤੇ ਇਹ ਸ਼ਬਦ ਮੇਰਾ ਖ਼ਿਆਲ ਹੈ ਕਿ ਗੁਰੂ ਹਰਗੋਬਿੰਦ ਦੇ ਸਮੇਂ ਇਸ ਵਾਰ ਨਾਲ ਜੋੜੇ ਗਏ, ਕਿਉਂਕਿ ਉਹ ਅਕਾਲ ਤਖਤ ਤੇ ਬੈਠ ਕੇ ਇਹ ਵਾਰਾਂ ਢਾਡੀਆਂ ਤੋਂ ਸੁਣਿਆਂ ਕਰਦੇ ਸਨ।

ਤੇ ਹੁਣ ਅਸੀਂ ਇਹ ਦੇਖਣਾ ਹੈ ਕਿ ਗੁਰੂ ਨਾਨਕ ਨੇ ਬੀਰ ਰਸ ਨੂੰ ਤਿਆਗ ਕੇ ਸ਼ਾਂਤ-ਰਸ ਅਪਨਾ ਤਾਂ ਲਿਆ ਪਰ ਕੀ ਉਸ ਨੂੰ ਉਹ ਪੂਰੀ ਤਰ੍ਹਾਂ ਨਿਭਾਣ ਵਿਚ ਸਫ਼ਲ ਵੀ ਹੋਇਆ ਹੈ ਕਿ ਨਹੀਂ? ਕੀ ਉਸਦੀ ਇਸ ਰਚਨਾ ਹੈ ਸਚਮੁਚ ਹੀ ਵਾਰ ਕਿਹਾ ਜਾ ਸਕਦਾ ਹੈ ਕਿ ਨਹੀਂ ਤੇ ਇਹ ਪਰਖ ਤਾਂ ਬਿਲਕੁਲ ਹੀ ਸਹਿਲ ਹੈ। ਜੇ ਅਸੀਂ ਵਾਰ ਦੇ ਗੁਣਾਂ ਤੇ ਆਸਾ ਦੀ ਵਾਰ ਨੂੰ ਘਟਾ ਕੇ ਤਕੀਏ ਤਾਂ ਆਪਣੇ ਆਪ ਹੀ ਪਤਾ ਲਗ ਜਾਵੇਗਾ ਕਿ ਇਹ ਸਫਲ ਵਾਰ ਹੈ ਇਕ ਲੰਮੀ ਕਵਿਤਾ ਨਹੀਂ।

ਹਰ ਕਵੀ ਵਾਰ ਨੂੰ ਅਰੰਭ ਕਰਨ ਲਗਿਆਂ ਪਹਿਲਾਂ ਮੰਗਲਾਚਰਣ ਲਿਖਦਾ ਹੈ--ਅਰਥਾਤ ਆਪਣੇ ਗੁਰੂ ਜਾ ਪ੍ਰਮਾਤਮਾਂ ਦੀ ਸੋਭਾ ਕੀਤੀ ਗਈ ਹੁੰਦੀ ਹੈ ਤੇ ਪ੍ਰਾਰਥਨਾ ਕੀਤੀ ਗਈ ਹੁੰਦੀ ਹੈ ਕਿ ਜਿਸ ਕੰਮ ਨੂੰ ਮੈਂ ਅਰੰਭ ਕਰਨ ਲਗਾ ਹਾਂ ਉਸ ਨੂੰ ਨਿਰ-ਵਿਘਨ ਪੂਰਾ ਕਰਾਈਂ। ਤੇ ਆਸਾ ਦੀ ਵਾਰ ਵਿਚ ਵੀ ਪ੍ਰਮਾਤਮਾਂ ਦੀ ਉਸਤਤਿ ਕੀਤੀ ਗਈ ਹੈ, ਆਪਣੇ ਗੁਰੂ ਦੀ ਉਪਮਾਂ ਕੀਤੀ ਗਈ ਹੈ ਜਿਹੜਾ ਐਨਾ ਸ਼ਕਤੀਸ਼ਾਲੀ ਹੈ ਕਿ ਆਪਣੀ ਛੁਹ ਨਾਲ ਮਨੁੱਖ ਨੂੰ ਦੇਵਤਾ ਬਣਾ

ਸਕਦਾ ਹੈ :–

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ ।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ ।

ਪਰ ਗੁਰੂ ਨਾਨਕ ਨੇ ਪ੍ਰਮਾਤਮਾਂ ਦੀ ਉਸਤਿਤ ਕਰਨ ਲਗਿਆਂ ਤਾਂ ਕਮਾਲ ਹੀ ਕਰ ਦਿਤਾ ਹੈ—ਉਹ ਕਹਿੰਦਾ ਹੈ ਕਿ ਪ੍ਰਮਾਤਮਾ ਅਜਿਹੀ ਸ਼ਕਤੀ ਹੈ ਜਿਸਨੇ ਸਭ ਤੋਂ ਪਹਿਲਾਂ ਆਪਣੇ ਆਪ ਦੀ ਸਿਰਜਨਾਂ ਕੀਤੀ ਤੇ ਫਿਰ ਇਸ ਸੰਸਾਰ ਨੂੰ ਹੋਂਦ ਵਿਚ ਲਿਆਂਦਾ ।

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ।

ਤੇ ਫਿਰ ਵਾਰ ਦਾ ਵਿਸ਼ਾ-ਵਸਤੂ ਦਾ ਬੀਰ-ਰਸ ਨਾਲ ਗੁਨ੍ਹਿਆਂ ਪਿਆ ਹੁੰਦਾ ਹੈ ਜਿਸ ਦਾ ਇਕ ਇਕ ਸ਼ਬਦ ਸਾਰੇ ਸਰੀਰ ਵਿਚ ਇਕ ਝੁਤਝੁਣੀ ਜਿਹੀ ਪੈਦਾ ਕਰ ਦੇਂਦਾ ਹੈ । ਇਕ ਜੋਸ਼ ਪੈਦਾ ਕਰ ਦੇਂਦਾ ਹੈ ਜਿਸ ਨਾਲ ਪੜ੍ਹਨ ਜਾਂ ਸੁਣਨ ਵਾਲੇ ਦੇ ਡੌਲੇ ਫਰਕਣ ਲਗ ਪੈਂਦੇ ਹਨ । ਇਹ ਵਿਸ਼ਾ ਇਕਸਾਰ ਲੜੀਵਾਰ ਮੋਤੀਆ ਵਾਂਗ ਪ੍ਰੋਇਆ ਹੁੰਦਾ ਹੈ । ਪਰ ਆਸਾ ਦੀ ਵਾਰ ਦਾ ਵਿਸ਼ਾ ਬੀਰ-ਰਸ ਦੀ ਥਾਂ ਸ਼ਾਂਤਰਸ ਭਰਪੂਰ ਹੈ। ਇਸ ਵਾਰ ਦੇ ਵਿਸ਼ਾ ਵਸਤੂ ਬਾਰੇ ਵਿਦਵਾਨਾਂ ਦੇ ਅਡੋ ਅਡਰੇ ਦ੍ਰਿਸ਼ਟੀ-ਕੋਣ ਹਨ ਕਿਸੇ ਅਨੁਸਾਰ ਆਸਾ ਦੀ ਵਾਰ ਦੇਵਤਾ ਬਣਨ ਦੀ ਜਾਚ ਸਿਖਾਉਂਦੀ ਹੈ ਕਿਸੇ ਦੇ ਵਿਚਾਰਾਨੁਸਾਰ ਇਹ ਵਾਰ ਗੁਰਮੁਖ ਦੀ ਪਦਵੀ ਦੀ ਪ੍ਰਾਪਤੀ ਦਾ ਇਕ ਸਾਧਨ ਹੈ, ਇਕ ਰਾਹ ਹੈ । ਤੇ ਕੋਈ ਇਸਨੂੰ 'ਹਉਮੈ' ਉਤੇ ਇਕ ਪੂਰਨ ਨਿਬੰਧ ਮੰਨਦਾ ਹੈ । ਤੇ ਅਸਲ ਵਿਚ ਇਹ ਸਾਰੇ ਹੀ ਦ੍ਰਿਸ਼ਟੀ-ਕੋਣ ਆਪ ਆਪਣੀ ਥਾਵੇਂ ਠੀਕ ਹਨ, ਕਿਸੇ ਨੂੰ ਵੀ ਝੁਠਲਾਇਆ ਨਹੀਂ ਜਾ ਸਕਦਾ; ਕਿਉਂਕਿ ਇਹ ਵਾਰ ਸਮੁੰਦਰ ਵਾਂਗ ਅਥਾਹ ਹੈ । ਇਹ ਗਿਆਨ ਦਾ ਇਕ ਅਮੁੱਕ ਭੰਡਾਰਾ ਹੈ ਜਿਸ ਵਿਚੋਂ ਜੋ ਵੀ ਚਾਹੋ ਲਭਿਆ ਜਾ ਸਕਦਾ ਹੈ ਇਸ ਵਿਚ ਮਨੁੱਖਤਾ ਦਾ ਉਚੇ ਤੋਂ ਉਚਾ ਮਿਆਰ ਦਰਸਾਇਆ ਗਿਆ ਹੈ ਤੇ ਇਸ ਮਿਆਰ ਦਾ ਨਾਮ ਹੀ ਦੇਵਤਾ ਰਖਿਆ ਗਿਆ ਹੈ ।

ਇਸੇ ਹੀ ਮਿਆਰ ਨੂੰ ਜਪੁਜੀ ਸਾਹਿਬ ਵਿਚ ਸਚਿਆਰ, ਆਨੰਦ ਸਾਹਿਬ ਵਿਚ ਅਨੰਦ ਅਰਥਾਤ ਸਦੀਵੀ ਖ਼ੁਸ਼ੀ, ਸੁਖਮਨੀ ਵਿਚ 'ਭਗਤੀ' ਤੇ ਬਾਰਾਮਾਹ ਵਿਚ 'ਥਿਰ ਸੁਹਾਗ' ਕਿਹਾ ਗਿਆ ਹੈ (ਇਸਨੂੰ ਪਦ ਨਿਰਬਾਣ, ਪਰਮ ਪਦ- ਜਾਂ ਸਹਿਜ-ਅਵਸਥਾ ਵੀ ਕਿਹਾ ਗਿਆ ਹੈ)। ਅਸਲ ਵਿਚ ਨਾਮ ਹੀ ਵਖਰੇ ਵਖਰੇ ਹਨ, ਰਸਤੇ ਹੀ ਅਡੋ ਅਡਰੇ ਹਨ ਪਰੰਤੂ ਸਾਰਿਆਂ ਦਾ ਮਿਲਣ ਕੇਂਦਰ ਇਕ ਹੀ ਹੈ ਜਿਹਦੇ ਬਾਰੇ ਬਾਬਾ ਫ਼ਰੀਦ ਨੇ ਭੀ ਕਿਹਾ ਹੈ :—

ਗਲੀ ਸੁ ਸਜਣ ਵੀਹੁ ਇਕਿ ਢੂਢੇਦੀ ਨਾ ਲਹਾਂ ।
ਧੁਖਾਂ ਜਿਉ ਮਾਲੀਹ ਕਾਰਣਿ ਤਿਨਾਂ ਮਾ ਪਿਰੀ ।

ਤੇ ਇਸ ਵਾਰ ਵਿਚ ਜੇ ਮਨੁਖਤਾ ਦਾ ਉਚੇ ਤੋਂ ਉਚਾ ਮਿਆਰ ਦਰਸਾਇਆ ਗਿਆ ਹੈ ਤਾਂ ਨਾਲ ਹੀ ਮਨੁੱਖ ਦੀਆਂ ਕਮਜ਼ੋਰੀਆਂ ਤੇ ਵੀ ਚਾਨਣਾ ਪਾਇਆ ਗਿਆ ਹੈ ਕਿ ਮਨੁੱਖ ਨੂੰ ਇਸ ਜੱਗ ਵਿਚ ਰਹਿੰਦਿਆਂ ਕਿਹੜੀਆਂ ਕਿਹੜੀਆਂ ਵਸਤਾਂ ਮੋਹ ਸਕਦੀਆਂ ਹਨ ਜਿਨ੍ਹਾਂ ਨੂੰ ਅਪਨਾ ਕੇ ਮਨੁੱਖ ਆਪਣੇ ਇਸ ਮਿਆਰ ਤੋਂ ਡਿਗ ਸਕਦਾ ਹੈ ਤੇ ਜਿਨ੍ਹਾਂ ਨੂੰ ਤਿਆਗਣ ਨਾਲ ਉਹ ਅਜਿਹੀ ਅਵਸਥਾ ਤੇ ਪੁਜ ਜਾਂਦਾ ਹੈ ਜਿਥੇ 'ਨਾਂ ਕੋ ਬੈਰੀ ਨਾਂਹਿ ਬੇਗਾਨਾ' ਹੋ ਜਾਂਦਾ ਹੈ ਤੇ ਜਿਥੇ ਸੁਖ ਦੁਖ ਵਿਚ ਰਾਈ ਭਰ ਦਾ ਅੰਤਰ ਵੀ ਨਹੀਂ ਰਹਿੰਦਾ । ਤੇ ਇਸ ਤਰ੍ਹਾਂ ਉਪਰੋਕਤ ਵਿਹਾਰ ਦੇ ਅਧਾਰ ਤੇ ਅਸੀਂ ਇਸ ਵਾਰ ਦੇ ਵਿਸ਼ੇ-ਵਸਤੂ ਨੂੰ ਤਿੰਨ ਸਿਰਲੇਖਾਂ ਹੇਠ ਵੰਡ ਸਕਦੇ ਹਾਂ ਤੇ ਉਹ ਹਨ (1) ਸਮਾਜਕ (2) ਧਾਰਮਿਕ (3) ਰਾਜਸੀ । ਹੁਣ ਅਸੀਂ ਇਹਨਾਂ ਤਿੰਨਾਂ ਹੀ ਭਾਗਾ ਤੇ ਵਖ ਵਖ ਵਿਚਾਰ ਕਰਾਂਗੇ ।

1. **ਸਮਾਜਕ ਪੱਖ** : ਮਨੁੱਖ ਜਨਮ ਤੋਂ ਹੀ ਸਮਾਜਕ ਜੀਵ ਹੈ ਤੇ ਸਮਾਜ ਬਿਨਾਂ ਇਸਦੀ ਹੋਂਦ ਇਸ ਦੀ ਉਸਾਰੀ ਤੇ ਇਹਦੇ ਆਚਰਣ ਦਾ ਵਿਕਾਸ ਅਸੰਭਵ ਹੈ। ਇਸ ਸਮਾਜ ਬਿਨਾਂ ਇਹ ਮਨੁੱਖ ਇਕ ਪਲ ਵੀ ਜਿਓਂਦਾ ਨਹੀਂ ਰਹਿ ਸਕਦਾ । ਸਮਾਜ ਬਿਨਾਂ ਉਹ ਆਪਣੇ ਆਪ ਨੂੰ ਅਧੂਰਾ ਜਿਹਾ ਅਨੁਭਵ ਕਰਦਾ ਹੈ । ਉਹਨੂੰ ਇੰਝ ਲਗਦਾ ਹੈ ਜਿਵੇਂ ਉਹਦੇ ਅੰਦਰੋਂ ਕੁਝ ਗਵਾਚ ਗਿਆ ਹੋਵੇ । ਚੰਗਾ ਸਮਾਜ ਮਨੁੱਖ ਨੂੰ ਚੰਗਾ ਬਣਾਉਂਦਾ ਹੈ ਤੇ ਬੁਰਾ ਸਮਾਜ ਮਨੁੱਖ ਦੀ ਤਬਾਹੀ ਦਾ ਕਾਰਨ ਬਣਦਾ ਹੈ । ਤੇ ਇਹੀ

ਕਾਰਨ ਹੈ ਕਿ ਸਾਰੇ ਹੀ ਗੁਰੂ ਵਿਅੱਕਤੀਆਂ ਨੇ ਸੰਗਤ ਉੱਤੇ ਹਦ ਤੋਂ ਵਧ ਜ਼ੋਰ ਦਿਤਾ। ਕਿਉਂਕਿ ਚੰਗੀ ਸੰਗਤ ਮਨੁਖ ਨੂੰ ਕੌਡੀ ਤੋਂ ਹੀਰਾ ਬਣਾ ਸਕਦੀ ਹੈ ਤੇ ਹੀਰਾ ਬਣਿਆਂ ਮਨੁੱਖ ਇਕ ਉੱਤਮ ਸਮਾਜ ਦੀ ਉਸਾਰੀ ਦਾ ਕਾਰਨ ਬਣਦਾ ਹੈ ਤੇ ਇਸ ਵਾਰ ਵਿਚ ਵੀ ਗੁਰੂ ਨਾਨਕ ਨੇ ਆਪਣੇ ਸਮੇਂ ਦਾ ਸਮਾਜਕ ਪੱਖ ਦਰਸਾਉਣ ਦਾ ਯਤਨ ਕੀਤਾ ਹੈ ਜਿਸ ਵਿਚ ਉਹ ਪੂਰੀ ਤਰ੍ਹਾਂ ਸਫਲ ਹੈ। ਓਹ ਦਸਦਾ ਹੈ ਕਿ ਸਮਾਜ ਉਸ ਸਮੇਂ ਰਸਾਤਲ ਵਲ ਜਾ ਰਿਹਾ ਸੀ ਤੇ ਇਸ ਰਸਾਤਲਤਾ ਦਾ ਕਾਰਨ ਜਨਤਾ ਦੀ ਜਹਾਲਤ, ਅਵਿੱਦਿਆ ਤੇ ਅਗਿਆਨਤਾ ਸੀ। ਅਗਿਆਨਤਾ ਨੇ ਉਹਨਾਂ ਦੀ ਅਣਖ ਦਾ ਖ਼ੂਨ ਕਰ ਦਿਤਾ ਸੀ ਤੇ ਇਸੇ ਅਵਿੱਦਿਆ ਨੇ ਹੀ ਉਹਨਾਂ ਨੂੰ ਆਪਣੇ ਹੱਕਾਂ ਦੀ ਪਛਾਣ ਸੋਝੀ ਤਕ ਨਹੀਂ ਸੀ ਰਹਿਣ ਦਿਤੀ ਤੇ ਇਸੇ ਕਾਰਨ ਉਹ ਕੋਹਲੂ ਦੇ ਬਲਦਾਂ ਵਾਂਗ ਉਥੇ ਹੀ ਚਕਰ ਕਟੀ ਜਾ ਰਹੇ ਸਨ ਤੇ ਹੀਰੇ ਵਰਗੀਆਂ ਜਾਨਾਂ ਮਿਟੀ ਵਿਚ ਅਜ਼ਾਈਂ ਮਿਲਦੀਆਂ ਜਾ ਰਹੀਆਂ ਸਨ। ਉਹਨਾਂ ਨੂੰ ਗੁਰੂ ਨਾਨਕ ਨੇ ਬੜੇ ਸੋਹਣੇ ਢੰਗ ਨਾਲ ਚਿਤਰਿਆ ਹੈ ;—

ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ।
ਗਿਆਨੀ ਨਚਹਿ ਵਾਜੇ ਵਾਵਹਿ, ਰੂਪ ਕਰਹਿ ਸੀਗਾਰੁ।

ਤੇ ਇਸੇ ਅਗਿਆਨਤਾ ਸਦਕਾ ਹੀ ਲੋਕੀਂ ਆਪਣਾ ਰਹਿਣ ਸਹਿਣ ਆਪਣੇ ਰਿਵਾਜ ਤੇ ਇਥੋਂ ਤਕ ਕਿ ਆਪਣੀ ਸਭਿਅਤਾ ਨੂੰ ਵੀ ਤਿਲਾਂ-ਜਲੀ ਦੇਣ ਤੇ ਤੁਲ ਪਏ ਸਨ। ਸਰਮ ਵਾਲੀ ਗਲ ਇਹ ਸੀ ਕਿ ਇਸ ਬੋਲੀ ਨੂੰ ਉਹਨਾਂ ਨੇ ਮਾਂ ਦੇ ਦੁਧ ਨਾਲ ਸਿਖਿਆ ਸੀ ਉਸ ਨੂੰ ਵੀ ਤਿਆਗ ਕੇ ਉਹ ਮਾਂ ਦੇ ਨਾਮ ਤੇ ਵੱਟਾ ਲਾ ਰਹੇ ਸਨ ਤੇ ਇਸ ਪਵਿਤਰ ਰਿਸ਼ਤੇ ਵਿਚ ਵੀ ਮਿਲਾਵਟ ਕਰਨ ਦੇ ਯਤਨ ਕਰ ਰਹੇ ਸਨ। ਇਸ ਗਲ ਦਾ ਗੁਰੂ ਨਾਨਕ ਨੂੰ ਅਤਿਅੰਤ ਦੁਖ ਹੋਇਆ, ਇਸੇ ਲਈ ਉਹ ਪੁਕਾਰ ਉਠਿਆ :—

ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ।
ਮਲੇਛ ਧਾਨੁ ਲੇ ਪੂਜਹਿ ਪੁਰਾਣੁ।

ਅਭਾਖਿਆ ਕਾ ਕੁੱਠਾ ਬਕਰਾ ਖਾਣਾ ।
ਚਉਕੇ ਉਪਰਿ ਕਿਸੈ ਨਾ ਜਾਣਾ ।

ਅਨਪੜ੍ਹ ਮਨੁੱਖ ਤਾਂ ਬੁਰਾਈਆਂ ਦਾ ਸ਼ਿਕਾਰ ਹੋ ਹੀ ਜਾਂਦਾ ਹੈ ਪਰ ਹੈਰਾਨੀ ਵਾਲੀ ਗਲ ਇਹ ਹੈ ਕਿ ਉਸ ਸਮੇਂ ਦੇ ਪੜ੍ਹੇ ਲਿਖੇ ਵਿਦਵਾਨਾਂ ਦਾ ਕਰਮ ਅਨਪੜ੍ਹਾਂ ਨੂੰ ਵੀ ਪਛਾੜ ਗਏ ਸਨ । ਉਹਨਾਂ ਨੇ ਅਨਪੜ੍ਹਾਂ ਨੂੰ ਸਹੀ ਰਾਹ ਕੀ ਵਿਖਾਣਾ ਸੀ ਜਿਹੜੇ ਆਪ ਹੀ ਔਝੜੇ ਰਾਹਾਂ ਦੇ ਯਾਤਰੂ ਸਨ । ਆਖਣ ਨੂੰ ਤਾਂ ਉਹ ਵਿਦਵਾਨ ਸਨ ਪਰ ਉਹਨਾਂ ਕੋਲ ਕੇਵਲ ਕਿਤਾਬੀ ਗਿਆਨ ਹੀ ਸੀ—ਤੇ ਉਹ ਗਿਆਨ ਵੀ ਤਾਂ ਅਨੋਖਾ ਜਿਹਾ ਹੀ ਸੀ ਜਿਸ ਬਾਰੇ ਗੁਰੂ ਨਾਨਕ ਇਕ ਵਿਅੰਗਾਤਮਕ ਪਉੜੀ ਲਿਖਦੇ ਹਨ :

ਪੜਿ ਪੜਿ ਗਡੀ ਲਦੀਅਹਿ
ਪੜਿ ਪੜਿ ਭਰੀਅਹਿ ਸਾਥ ।
ਪੜਿ ਪੜਿ ਬੇੜੀ ਪਾਈਐ,
ਪੜਿ ਪੜਿ ਗਡੀਐ ਖਾਤ ॥

ਤੇ ਉਸ ਵਿਦਿਆ ਦੀ ਪ੍ਰਾਪਤੀ ਨੇ ਓਹਨਾਂ ਵਿਚ ਗੁਣਾਂ ਦੀ ਥਾਂ ਅਵਗੁਣ ਪੈਦਾ ਕਰ ਦਿਤੇ ਸਨ । ਉਹ ਹਉਮੈ ਦੇ ਪੰਜੇ ਵਿਚ ਫਸ ਗਏ ਸਨ, ਓਹ ਹਉਮੈਂ ਜਿਹੜੀ ਸਾਰੀਆਂ ਹੀ ਮਾਨਸਿਕ ਬੀਮਾਰੀਆਂ ਦੀ ਜਣਨੀ ਹੈ । ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ ਜਿਹੜਾ ਇਸ ਹਉਮੈਂ ਨੂੰ ਬੁਝ ਲੈਂਦਾ ਹੈ ਅਸਲ ਵਿਦਵਾਨ ਉਹੀ ਮਨੁੱਖ ਹੈ।

ਹਉਮੈ ਬੂਝੈ ਤਾ ਦਰੁ ਸੂਝੈ ।
ਗਿਆਨ ਵਿਹੂਣਾ ਕਥਿ ਕਥਿ ਲੂਝੈ ।

ਤੇ ਇਸ ਹਉਮੈਂ ਕਾਰਨ ਹੀ ਵਿਦਵਾਨ ਲੋਕ ਆਪਣੇ ਆਪ ਨੂੰ ਉਚੇ ਸਮਝ ਕੇ ਕਮਜ਼ੋਰਾਂ ਨਾਲ ਅਨਿਆਂ ਕਰ ਰਹੇ ਸਨ । ਉਹਨਾਂ ਦੇ ਹੱਕਾਂ ਤੇ ਛਾਪੇ ਮਾਰ ਰਹੇ ਸਨ । ਝੂਠ ਤੇ ਫਰੇਬ ਨੂੰ ਉਹਨਾਂ ਨੇ ਆਪਣਾ ਸਭ ਤੋਂ ਵਡਾ ਹਥਿਆਰ ਬਣਾ ਲਿਆ ਸੀ ਕਿਉਂਕਿ ਉਹਨਾਂ ਨੂੰ ਇਹ ਸ਼ਹਿਦ ਵਰਗਾ

ਔਖਾ ਜਾਪਦਾ ਸੀ :

ਕੂੜੁ ਮਿਠਾ ਕੂੜੁ ਮਾਖਿਉ, ਕੂੜੁ ਡੋਬੇ ਪੂਰੁ ।
ਨਾਨਕ ਵਖਾਣੈ ਬਨਤੀ ਤੁਧੁ ਬਾਝੁ ਕੂੜੋ ਕੂੜੁ ।

ਤੇ ਇਸੇ ਕਾਰਨ ਉਸ ਸਮੇਂ ਦੀ ਸਮਾਜਕ ਹਾਲਤ ਤਰਸਯੋਗ ਸੀ । ਇਥੇ ਹੀ ਬੱਸ ਨਹੀਂ, ਸਮਾਜ ਦੀ ਸਭ ਤੋਂ ਵਡੀ ਗਿਰਾਵਟ ਦਾ ਕਾਰਨ ਇਹ ਸੀ ਕਿ ਇਸਤਰੀ ਦੀ ਉਸ ਸਮਾਜ ਵਿਚ ਯੋਗ ਥਾਂ ਨਹੀਂ ਸੀ । ਉਸਨੂੰ ਘਿਰਣਤ ਨਿਗਾਹਾਂ ਨਾਲ ਤਕਿਆ ਜਾਂਦਾ ਸੀ ਤੇ ਸਭ ਬੁਰਾਈਆਂ ਨੂੰ ਜਨਮ ਦੇਣ ਵਾਲੀ ਕਹਿ ਕੇ ਧਿਕਾਰਿਆ ਜਾਂਦਾ ਸੀ । ਬਰਾਬਰ ਹੱਕ ਤਾਂ ਕਿਧਰੇ ਰਹੇ—ਇਕ ਕੈਦੀ ਤੋਂ ਵੀ ਭੈੜੀ ਉਹਦੀ ਜ਼ਿੰਦਗੀ ਸੀ ਇਸੇ ਲਈ ਗੁਰੂ ਨਾਨਕ ਨੇ ਇਸ ਕੁਰੀਤੀ ਵਿਰੁਧ ਜ਼ੋਰਦਾਰ ਆਵਾਜ਼ ਉੱਚੀ ਕੀਤੀ :--

ਭੰਡਿ ਜੰਮੀਐ, ਭੰਡਿ ਨਿੰਮੀਐ ਭੰਡਿ ਮੰਗਣਿ ਵੀਆਹੁ ।
ਭੰਡਹੁ ਹੋਵਹਿ ਦੋਸਤੀ ਭੰਡਹੁ ਚਲੈ ਰਾਹੁ ।
ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ।
ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ ।

**ਧਾਰਮਕ ਪੱਖ** :--ਸਮਾਜਕ ਪੱਖ ਵਰਨਣ ਕਰਨ ਦੇ ਨਾਲ ਨਾਲ ਗੁਰੂ ਨਾਨਕ ਸਾਡਾ ਧਿਆਨ ਉਸ ਸਮੇਂ ਦੀ ਧਾਰਮਕ ਸਥਿਤੀ ਵਲ ਵੀ ਲਿਆਉਂਦਾ ਹੈ । ਧਰਮ ਦਾ ਸੰਬੰਧ ਮਨੁੱਖ ਨਾਲ ਹੈ, ਸਮਾਜ ਨਾਲ ਹੈ ਤੇ ਜਿਸ ਦੇਸ਼ ਦਾ ਸਮਾਜ ਹੀ ਘਿਰਣਤ ਰੂਪ ਧਾਰਨ ਕਰ ਚੁਕਾ ਹੋਵੇ ਉਥੇ ਧਰਮ ਵਰਗੀ ਪਵਿਤਰ ਤੇ ਸੂਖਮ ਚੀਜ਼ ਕਿਵੇਂ ਠਹਿਰ ਸਕਦੀ ਹੈ । ਧਰਮ ਨੂੰ ਪਰਚਾਰਨਾਂ ਧਾਰਮਕ ਅਸਥਾਨਾਂ ਦੇ ਪੁਜਾਰੀਆਂ ਦਾ ਕੰਮ ਹੁੰਦਾ ਹੈ, ਧਰਮ ਨੂੰ ਲੋਕਾਂ ਦੇ ਮਨਾਂ ਵਿਚ ਉਜਾਗਰ ਕਰਨਾ ਧਾਰਮਕ ਆਗੂਆਂ ਦਾ ਫ਼ਰਜ਼ ਹੁੰਦਾ ਹੈ ਪਰੰਤੂ ਉਥੇ ਧਰਮ ਕੀ ਕਰਗਾ ਜਿਥੋਂ ਦੇ ਧਾਰਮਿਕ ਆਗੂ ਧਰਮ ਨੂੰ ਤਿਲਾਂਜਲੀ ਹੀ ਦੇ ਬੈਠੇ ਹੋਣ :--

ਮਾਣਸਿ ਖਾਣੇ ਕਰਹਿ ਨਿਵਾਜ ।

ਛੁਰੀ ਵਗਾਇਨ ਤਿਨ ਗਲਿ ਤਾਗ ।

ਤਿਨ ਘਰ ਬ੍ਰਹਮਣ ਪੂਰਹਿ ਨਾਦ ।

ਉਨ੍ਹਾਂ ਭਿ ਆਵਹਿ ਓਹੀ ਸਾਦ ।

ਤੇ ਇਸ ਤਰ੍ਹਾਂ ਧਾਰਮਕ ਆਗੂਆਂ ਨੂੰ ਗੁਰੂ ਨਾਨਕ ਨੇ ਮਨੁੱਖਤਾ ਦਾ ਲਹੂ ਪੀਣ ਵਾਲੇ ਕਸਾਈ ਕਿਹਾ ਹੈ, ਉਹ ਇਸ ਲਈ--ਕਿਉਂਕਿ ਇਹ ਗਿਆਨ ਦੇ ਠੇਕੇਦਾਰ ਆਪਣੇ ਆਪ ਨੂੰ ਰਬ ਸਮਝਣ ਲਗ ਪਏ ਸਨ ਤੇ ਉਸ ਸਮੇਂ ਦੀ ਜਨਤਾ ਦੀ ਅਨਪੜ੍ਹਤਾ ਅਤ ਅਗਿਆਨਤਾ ਦਾ ਨਜਾਇਜ਼ ਫ਼ਾਇਦਾ ਉਠਾ ਰਹੇ ਸਨ । ਉਨਾਂ ਨੂੰ ਸਵਰਗਾਂ ਦੇ ਲਾਰੇ ਦੇ ਕੇ ਪੈਸੇ ਬਟੋਰ ਰਹੇ ਸਨ । ਤੇ ਜਿਹੜਾ ਮਨੁਖ ਗਰੀਬਾਂ ਦੇ ਲਹੂ ਪਸੀਨੇ ਦੀ ਕਮਾਈ ਹੜੱਪ ਕਰ ਜਾਵੇ ਉਹ ਕਸਾਈ ਨਹੀਂ ਤਾਂ ਹਰ ਹੋ ਵੀ ਕੀ ਸਕਦਾ ਹੈ ?

ਉਸ ਸਮੇਂ ਧਾਰਮਿਕ ਕਰਮ ਕਾਂਡਾਂ ਤੇ ਜ਼ੋਰ ਸੀ ਪਰ ਕਿਸੇ ਨੂੰ ਵੀ ਇਹਨਾਂ ਧਾਰਮਿਕ ਚਿਨ੍ਹਾਂ ਪਿਛੇ ਲੁਕੀ ਸਚਾਈ ਦੀ ਸੋਝੀ ਨਹੀਂ ਸੀ । ਲੋਕੀਂ 'ਤਗੁ' ਪਾਈ ਫਿਰਦੇ ਸਨ ਪਰ ਉਹਨਾਂ ਨੂੰ ਇਹ ਪਤਾ ਨਹੀਂ ਸੀ ਕਿ ਤਗੁ ਪਾਉਣ ਵਾਲੇ ਦਾ ਸੰਜਮੀ ਹੋਣਾ ਵੀ ਲੋੜੀਂਦਾ ਹੈ । ਅੱਖਾਂ, ਕੰਨ, ਨੱਕ, ਜ਼ਬਾਨ ਆਦਿ ਨੂੰ ਕਾਬੂ ਰਖ ਸਕਣਾ ਹੀ ਅਸਲ ਰੂਪ ਵਿਚ ਤਗੁ ਦਾ ਪਾਉਣਾ ਹੈ । ਲੋਕੀਂ ਉਸ ਸਮੇਂ ਤੀਰਥ ਅਸ਼ਨਾਨ ਕਰਨ ਜਾਂਦੇ ਸਨ ਕਿਉਂਕਿ ਉਹਨਾਂ ਨੂੰ ਇਹ ਦਸਿਆ ਗਿਆ ਸੀ ਕਿ ਤੀਰਥਾਂ ਤੇ ਨਹਾਉਣ ਨਾਲ ਮਨ ਦੀ ਮੈਲ ਹੀ ਨਹੀਂ ਧੋਤੀ ਜਾਂਦੀ ਸਗੋਂ ਮਨੁੱਖ ਮੁਕਤੀ ਦੀ ਪ੍ਰਾਪਤੀ ਵੀ ਕਰ ਲੈਂਦਾ ਹੈ । ਪਰ ਇਸ ਗਲ ਤੋਂ ਉੱਕਾ ਹੀ ਕੋਰੇ ਸਨ ਕਿ ਜੇ ਤੀਰਥਾਂ ਤੇ ਨਹਾਉਣ ਨਾਲ ਹੀ ਮਨੁੱਖ ਦੀ ਮੁਕਤੀ ਹੋ ਸਕਦੀ ਤਾਂ ਫਿਰ ਜਲ ਵਿਚ ਰਹਿਣ ਵਾਲੇ ਜੀਅ ਸਾਰੇ ਹੀ ਮੁਕਤ ਹੋ ਜਾਂਦੇ । ਲੋਕਾਂ ਨੂੰ ਸੂਤਕ ਮੰਨਣ ਦੀ ਬੀਮਾਰੀ ਸੀ ਪਰ ਉਹਨਾਂ ਨੇ ਇਹ ਕਦੇ ਵਿਚਾਰਿਆ ਹੀ ਨਹੀਂ ਸੀ ਕਿ ਅੱਗ, ਪਾਣੀ, ਹਵਾ, ਅੰਨ ਆਦਿ ਸਭਨਾਂ ਵਸਤੂਆਂ ਵਿਚ ਜੀਵ ਵਿਦਿਮਾਨ ਹਨ ਤੇ ਹਰ ਰੋਜ਼ ਅਣਗਿਣਤ ਜੀਵਾਂ ਦਾ ਘਾਤ ਆਪਣੇ ਆਪ ਹੀ ਹੋ ਜਾਂਦਾ ਹੈ । ਉਸ ਸਮੇਂ ਲੋਕਾਂ ਵਿਚ ਜ਼ਾਤਪਾਤ

ਛੂੱਚ ਭਿੱਟ ਜ਼ੋਰਾਂ ਤੇ ਸੀ, ਇਥੋਂ ਤਕ ਕਿ ਆਪਣੇ ਆਪ ਨੂੰ ਉੱਚੇ ਕਹਾਉਣ ਵਾਲੇ ਨੀਚਾਂ ਦੇ ਪਰਛਾਵਿਆਂ ਤੋਂ ਡਰਦੇ ਸਨ। ਉਹਨਾਂ ਦਾ ਆਪਣਾ ਮਨ ਜੂਠਾ ਸੀ ਪਰ ਉਹ ਵਿਚਾਰੇ ਇਸ ਗਲੋਂ ਉੱਕਾ ਹੀ ਅਣਜਾਣ ਸਨ।

ਮਤੁ ਭਿਟੈ ਵੇ ਮਤੁ ਭਿਟੈ।
ਇਹ ਅੰਨੁ ਅਸਾਡਾ ਫਿਟੈ।
ਤਨਿ ਫਿਟੈ ਫੇੜ ਕਰੇਨਿ।
ਮਨ ਜੂਠ ਚੁਲੀ ਭਰੇਨਿ।
ਕਹੁ ਨਾਨਕ ਸਚੁ ਧਿਆਈਐ।
ਸੁਚਿ ਹੋਵੈ ਤਾ ਸਚ ਪਾਈਐ।

**ਰਾਜਸੀ ਪੱਖ** :—ਤੇ ਜਿਸ ਦੇਸ਼ ਦੀ ਸਮਾਜਕ ਅਤੇ ਧਾਰਮਕ ਹਾਲਤ ਇਹੋ ਜਿਹੀ ਹੋਵੇ ਉਥੋਂ ਦੀ ਰਾਜਸੀ ਹਾਲਤ ਦਾ ਅਨੁਮਾਨ ਵੀ ਆਪਣੇ ਆਪ ਹੀ ਲਗ ਜਾਂਦਾ ਹੈ। ਸਰਕਾਰ ਦੀ ਸਥਾਪਨਾ ਆਮ ਕਰਕੇ ਜਨਤਾ ਦੇ ਹੱਥਾ ਵਿਚ ਹੀ ਹੁੰਦੀ ਹੈ। ਜਿਸ ਦੇਸ਼ ਦੀ ਜਨਤਾ ਜਾਗ੍ਰਿਤ ਹੋਵੇ, ਉਥੇ ਬੇਸ਼ਕ ਕੋਈ ਰਾਜਾ ਹੀ ਕਿਉਂ ਨਾ ਰਾਜ ਕਰਦਾ ਹੋਵੇ, ਉਸਨੂੰ ਵੀ ਆਪਣੀ ਨਹੀਂ ਸਗੋਂ ਜਨਤਾ ਦੀ ਮਰਜ਼ੀ ਅਨੁਸਾਰ ਚਲਣਾ ਪੈਂਦਾ ਹੈ। ਤੇ ਇਸ ਵਾਰ ਵਿਚ ਗੁਰੂ ਨਾਨਕ ਦਸਦੇ ਹਨ ਕਿ ਸਮਾਜਕ ਤੇ ਧਾਰਮਕ ਹਾਲਤਾ ਅਨੁਸਾਰ ਹੀ ਉਸ ਸਮੇਂ ਦੇ ਰਾਜਸੀ ਹਾਲਾਤ ਵੀ ਢਲੇ ਹੋਏ ਸਨ—ਉਸ ਸਮੇਂ ਦਾ ਰਾਜਾ ਤੇ ਸਾਰੇ ਕਰਮਚਾਰੀ ਹੇਠ ਲਿਖੇ ਰੂਪਾ ਵਿਚ ਸਾਡੇ ਸਾਹਮਣੇ ਚਿਤਰੇ ਗਏ ਹਨ :—

ਲਬੁ ਪਾਪੁ ਦੁਇ ਰਾਜਾ ਮਹਤਾ,
ਕੂੜੁ ਹੋਇਆ ਸਿਕਦਾਰੁ।
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰਹਿ ਬੀਚਾਰੁ।

ਤੇ ਇਸ ਗਲ ਤੋਂ ਆਪ ਹੀ ਅਨੁਮਾਨ ਲਾ ਲਵੋ ਕਿ ਜਿਸ ਦੇਸ਼ ਦਾ ਰਾਜਾ ਹੀ ਲਾਲਚੀ, ਖੁਦਗਰਜ਼, ਝੂਠਾ, ਧੋਖੇਬਾਜ਼ ਤੇ ਫਰੇਬੀ ਹੋਵੇ

ਉਥੋਂ ਦੇ ਵਜ਼ੀਰ ਆਦਿ ਵੀ ਉਹਦੇ ਹੀ ਪਦਮ ਚਿਨ੍ਹਾਂ ਤੇ ਨਹੀਂ ਚਲਣਗੇ ? ਤੇ ਇਸ ਰਾਜਸੀ ਹਾਲਤ ਦੀ ਗਿਰਾਵਟ ਦਾ ਵੱਡਾ ਕਾਰਨ ਗੁਰੂ ਨਾਨਕ ਜਨਤਾ ਨੂੰ ਹੀ ਮੰਨਦੇ ਹਨ ਕਿਉਂਕਿ ਜਨਤਾ ਨੂੰ ਆਪਣੇ ਹੱਕਾਂ ਦਾ ਗਿਆਨ ਭੀ ਨਹੀਂ ਸੀ ਇਸੇ ਕਾਰਨ ਉਹ ਡੰਗਰਾਂ ਵਾਂਗ ਅਣਗਿਣਤ ਜ਼ੁਲਮ ਸਹੀ ਜਾ ਰਹੇ ਸਨ।

ਇਸ ਦਾ ਭਾਵ ਇਹ ਨਹੀਂ ਕਿ ਗੁਰੂ ਨਾਨਕ ਨੇ ਕੇਵਲ ਉਸ ਸਮੇਂ ਦੇ ਹਾਲਾਤ ਹੀ ਚਿਤਰੇ ਹਨ। ਉਹ ਕੇਵਲ ਆਪਣੀ ਕਲਾ ਰਾਹੀਂ ਉਸ ਸਮੇਂ ਦਾ ਘਿਰਣਤ ਰੂਪ ਹੀ ਉਜਾਗਰ ਨਹੀਂ ਕਰਦੇ ਸਗੋਂ ਇਕ ਸਚੇ ਕਲਾਕਾਰ ਵਾਂਗ ਇਸ ਦੇ ਉਪਾ ਵੀ ਦਸਦੇ ਹਨ। ਉਹ ਸਾਡੇ ਸਾਹਮਣੇ ਆਦਰਸ਼ਕ ਮਨੁੱਖ ਆਦਰਸ਼ਕ ਸਮਾਜ ਤੇ ਆਦਰਸ਼ਕ ਸਰਕਾਰ ਦੀ ਮੂਰਤੀ ਰੂਪਮਾਨ ਕਰਦੇ ਹਨ ਤੇ ਦਸਦੇ ਹਨ ਕਿ ਜਿਹੜਾ ਮਨੁੱਖ ਇਸ ਆਦਰਸ਼ ਦੀ ਪ੍ਰਾਪਤੀ ਕਰਨਾ ਚਾਹੁੰਦਾ ਹੈ ਉਸਨੂੰ ਸਚੇ, ਸ਼ੁਧ ਗਿਆਨ, ਸਚੀ ਲਗਨ ਤੇ ਸਚ ਸੰਘਰਸ਼ ਦੀ ਅਵੱਸ਼ਕਤਾ ਹੈ।

ਵਿਸ਼ ਦੀ ਪੁਛ ਛਾਣ ਤੋਂ ਪਿਛੋਂ ਅਸੀਂ ਹੁਣ ਇਹ ਤਕਣਾ ਹੈ ਕਿ ਵਾਰ ਵਾਂਗ ਕੀ ਇਸ ਵਾਰ ਵਿਚ ਵਿਰ ਕੋਈ ਨਾਇਕ ਹੈ ਕਿ ਨਹੀਂ। ਉਹ ਨਾਇਕ ਜਿਹੜਾ ਸਾਰੀ ਵਾਰ ਵਿਚ ਬੋਹੜ ਵਾਂਗ ਛਾਇਆ ਹੋਇਆ ਹੁੰਦਾ ਹੈ। ਤੇ ਆਸਾ ਦੀ ਵਾਰ ਦਾ ਨਾਇਕ ਕੋਈ ਸਧਾਰਨ ਮਨੁਖ ਨਹੀਂ ਤੇ ਨਾ ਹੀ ਕੋਈ ਸੂਰਬੀਰ ਜੋਧਾ ਹੈ—ਸਗੋਂ ਉਹ ਪ੍ਰਮਾਤਮਾ ਜਿਹੜਾ ਇਕ ਹੈ, ਸਚ ਹੈ, ਪ੍ਰਭੂ ਸਭ ਤੋਂ ਵਡੀ ਤੇ ਹੈਰਾਨੀ ਵਾਲੀ ਗਲ ਇਹ ਹੈ ਕਿ ਉਹ ਬ੍ਰਹਮੰਡ ਦੇ ਕਣ ਕਣ ਵਿਚ ਸਮਾਇਆ ਹੋਇਆ ਹੈ :

ਆਪੀਨੈ ਆਪੁ ਸਾਜਿਓ, ਆਪੀਨੈ ਰਚਿਓ ਨਾਉ

ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।

ਵਾਰ ਵਿਚ ਦੋ ਧੜੇ ਹੁੰਦੇ ਸਨ, ਜਿਨ੍ਹਾ ਦਾ ਆਪੋ ਵਿਚ ਟਾਕਰਾ ਹੁੰਦਾ ਹੈ ਤੇ ਉਸ ਟਾਕਰੇ ਵਿਚ ਸਚੇ ਧੜੇ ਦੀ ਹਮੇਸ਼ਾ ਜਿਤ ਹੁੰਦੀ ਹੈ। ਤੇ ਇਸ ਵਾਰ ਵਿਚ ਵੀ ਦੋ ਧੜੇ ਹਨ—ਇਕ ਹੈ ਗੁਰਮੁਖਾਂ ਦਾ ਤੇ ਦੂਜਾ

ਮਨਮੁਖਾਂ ਦਾ। ਦੋਹਾਂ ਦੀ ਆਪੋ ਵਿਚ ਖਿਚੋ ਤਾਣ ਹੈ, ਇਕ ਕਦੇ ਨਾ ਖਤਮ ਹੋਣ ਵਾਲੀ ਲੜਾਈ ਹੈ ਤੇ ਇਹ ਲੜਾਈ ਲੋਹੇ ਦੇ ਹਥਿਆਰਾਂ ਨਾਲ ਨਹੀਂ ਲੜੀ ਜਾਂਦੀ ਸਗੋਂ ਇਹ ਜੰਗ ਮਨੁੱਖ ਦੇ ਭਾਵਾਂ ਵਿਚਕਾਰ ਹੈ। ਭਾਵ ਆਪੋ ਵਿਚ ਗੁਥਮਗੁਥਾ ਹੁੰਦੇ ਹਨ, ਬੁਰੇ ਭਾਵ ਜੇਤੂ ਹੁੰਦੇ ਜਾਪਦੇ ਹਨ ਪਰੰਤੂ ਅੰਤ ਵਿਚ ਉੱਤਮ ਭਾਵ ਹੀ ਫ਼ਤਹ ਪ੍ਰਾਪਤ ਕਰਦੇ ਹਨ ਕਿਉਂਕਿ ਉਹਨਾਂ ਪਿਛੇ ਉਸ ਕਰਨ-ਕਰਾਵਣ ਹਾਰ ਦਾ ਹੱਥ ਹੁੰਦਾ ਹੈ।

ਵਾਰ ਵਿਚ ਵਿਰੋਧੀ ਧੜੇ ਦੀ ਖਿਲੀ ਉਡਾਈ ਜਾਂਦੀ ਹੈ, ਵਿਅੰਗ ਕੀਤਾ ਜਾਂਦਾ ਹੈ ਤੇ ਆਸਾ ਦੀ ਵਾਰ ਵੀ ਇਸ ਗੁਣ ਤੋਂ ਵਿਵਰਜਤ ਨਹੀਂ ਹੈ :—

ਵਾਇਨ ਚੇਲੇ ਨਚਨਿ ਗੁਰ।
ਪੈਰ ਹਲਾਇਨਿ ਫੇਰਨਿ ਸਿਰ।
ਉਡਿ ਉਡਿ ਰਾਵਾ ਝਾਟੈ ਪਾਇ।
ਵਖੈ ਲੋਕੁ ਹਸੈ ਘਰਿ ਜਾਇ।

ਤੇ ਇਹ ਉਪਰੋਕਤ ਸਤਰਾਂ ਪੜ੍ਹ ਕੇ ਕਿਸਨੂੰ ਹਾਸਾ ਨਹੀਂ ਆਵੇਗਾ—ਇਥੇ ਹੀ ਬਸ ਨਹੀਂ, ਇਹੋ ਜਿਹੀਆਂ ਕਈ ਸਤਰਾਂ ਆਸਾ ਦੀ ਵਾਰ ਵਿਚ ਤਕੀਆਂ ਜਾ ਸਕਦੀਆਂ ਹਨ।

ਵਾਰ ਵਿਚ ਨਾਟਕੀ ਰਸ ਦੋ ਧੜਿਆਂ ਦੀ ਆਪੋ ਵਿਚਲੀ ਖਿਚੋਤਾਣ ਚੋਂ ਉਪਜਦਾ ਹੈ ਤੇ ਆਸਾ ਦੀ ਵਾਰ ਦੀ ਹਰ ਇਕ ਸਤਰ ਨਾਟਕੀ ਰਸ ਨਾਲ ਭਰਪੂਰ ਹੈ। ਨਾਟਕੀ ਰੰਗਣ ਤਾਂ ਉਪਰੋਕਤ ਸਤਰਾਂ ਵਿਚ ਵੀ ਹੈ ਜਿਹਨਾਂ ਵਿਚ ਉਸ ਸਮੇਂ ਦੇ ਗੁਰੂਆਂ ਤੇ ਚੇਲਿਆਂ ਉਤੇ ਇਕ ਵਿਅੰਗ ਕੱਸਿਆ ਗਿਆ ਹੈ। ਪਰੰਤੂ ਨਾਟਕੀ ਨਜ਼ਾਕਤ ਲਈ ਹੇਠ ਲਿਖੀਆਂ ਸਤਰਾਂ ਨੂੰ ਵੀ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ :—

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ।
ਕਿਰਪਾ ਕਰੇ ਜਿ ਆਪਣੀ ਤਾਂ ਗੁਰ ਕਾ ਸਬਦੁ ਕਮਾਹਿ।

ਤੇ ਵਡਾ ਨਾਟਕੀ ਮੌਕਾ ਉਦੋਂ ਹੁੰਦਾ ਹੈ ਜਦੋਂ ਮਨੁੱਖ ਆਪ ਤਾਂ ਗਲਤੀ ਕਰ ਰਿਹਾ ਹੁੰਦਾ ਹੈ ਪਰੰਤੂ ਨਾਲ ਹੀ ਉਹ ਦੂਜਿਆਂ ਨੂੰ ਉਸ ਗਲਤੀ ਤੋਂ ਸਾਵਧਾਨ ਹੋਣ ਦੀ ਚੇਤਾਵਨੀ ਦੇ ਰਿਹਾ ਹੁੰਦਾ ਹੈ। ਉਹਨਾਂ ਬਾਰੇ ਗੁਰੂ ਨਾਨਕ ਨੇ ਇਉਂ ਲਿਖਿਆ ਹੈ :--

ਲੈ ਭਾੜਿ ਕਰੇ ਵੀਆਹੁ ।
ਕਢਿ ਕਾਗਲ ਦਸੇ ਰਾਹੁ ।
ਸੁਣਿ ਵੇਖਹੁ ਲੋਕਾ ਇਹ ਵਿਡਾਣ ।
ਮਨ ਅੰਧਾ ਨਾਉਂ ਸੁਜਾਣੁ !

ਵਾਰ ਦੀ ਸੁੰਦਰਤਾ ਵਧਾਉਣ ਲਈ ਤੇ ਮਨ ਨੂੰ ਖਿਚ ਪਾਉਣ ਲਈ ਅਲੰਕਾਰਕ-ਭੂਸ਼ਣਾਂ ਰਾਹੀਂ ਉਹਦਾ ਸ਼ਿੰਗਾਰ ਕੀਤਾ ਜਾਂਦਾ ਹੈ ਤੇ ਇਹ ਵਾਰ ਵੀ ਇਸ ਗੁਣ ਤੋਂ ਖਾਲੀ ਨਹੀਂ। ਇਸ ਵਿਚ ਬਹੁਲਤਾ ਰੂਪਕ ਅਲੰਕਾਰਾਂ ਦੀ ਹੀ ਹੈ ਤੇ ਇਸੇ ਕਾਰਨ ਗੁਰੂ ਨਾਨਕ ਦੀ ਸ਼ੈਲੀ ਵਿਚ ਸੰਜਮ ਤੇ ਸੰਕੋਚ ਪੈਦਾ ਹੋ ਗਿਆ ਹੈ । ਉਪਮਾਂ ਅਲਕਾਰਾਂ ਦਾ ਪ੍ਰਯੋਗ ਬੇਸ਼ਕ ਉਹ ਬਹੁਤ ਘਟ ਕਰਦੇ ਹਨ ਪਰ ਇਸਦਾ ਇਹ ਭਾਵ ਨਹੀ ਕਿ ਇਹ ਵਾਰ ਉਪਮਾਂ ਅਲਕਾਰਾਂ ਤੋਂ ਕੋਰੀ ਹੈ। ਤਕੋ ਉਸ ਮਨ ਦਾ ਗੁਰੂ ਨੇ ਕੀ ਹਸ਼ਰ ਦਸਿਆ ਹੈ ਜਿਹੜਾ ਗੁਰੂ ਦੀ ਭਗਤੀ ਨਹੀਂ ਕਰਦਾ : -

ਨਾਨਕ ਗੁਰੁ ਨਾ ਚੇਤਨੀ ਮਨਿ ਅਪਣੈ ਸੁਚੇਤ ।
ਛੁਟ ਬੁਆੜ ਜਿਓ ਸੁਞ ਅਦਰ ਖੇਤ ।
ਖੇਤੈ ਤਿਲ ਅੰਦਰ ਛੁਟਿਆ ਕਹੁ ਨਾਨਕ ਸਉ ਨਾਹ ।
ਫਲੀਅਹਿ ਫੁਲੀਅਹਿ ਬਪੁੜ ਭੀ ਤਨ ਵਿਚਿ ਸੁਆਹ ।

ਰੂਪਕ ਅਲੰਕਾਰ ਗੁਰੂ ਨਾਨਕ ਨੇ ਮੁੰਦਰੀ ਵਿਚ ਥੇਵਿਆਂ ਵਾਂਗ ਜੜੇ ਹਨ--ਕੋਈ ਵੀ ਕਿਤੇ ਵਾਧੂ ਜਾਂ ਭਾਰੂ ਨਹੀਂ ਜਾਪਦਾ। ਜਨਊ ਦੇ ਧਾਰਮਕ ਅਰਥ ਕਰਦਿਆਂ ਤੇ ਉਹਦੀ ਮਹਾਨਤਾ ਸਮਝਾਂਦਿਆਂ ਗੁਰੂ ਨਾਨਕ ਨੇ ਰੂਪਕਾਂ ਤੋਂ ਹੀ ਕੰਮ ਲਿਆ ਹੈ ਉਸਦਾ ਹਰ ਇਕ ਸ਼ਬਦ ਇਕ

ਰੂਪਕ ਹੈ ਜਿਵੇਂ :—

ਦਇਆ ਕਪਾਹ, ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ ।
ਏਹੁ ਜਨੇਊ ਜੀਅ ਕਾ ਹਈ ਤਾਂ ਪਾਂਡੇ ਘੱਤੁ ।

ਤੇ ਇਹਨਾਂ ਉਪਰੋਕਤ ਸਤਰਾਂ ਵਿਚ ਉਹ ਦਸਦੇ ਹਨ ਕਿ ਕਪਾਹ ਤੋਂ ਭਾਵ ਲੋਕਾਂ ਤੇ ਤਰਸ ਖਾਣਾ ਹੈ, ਉਹਨਾਂ ਨਾਲ ਦਇਆ ਭਰਪੂਰ ਵਰਤਾਉ ਕਰਨਾ ਹੈ । ਸੂਤ ਇਹ ਗਲ ਸਿਖਾਉਂਦਾ ਹੈ ਕਿ ਮਨੁੱਖ ਨੂੰ ਜੀਵਨ ਵਿਚ ਸੰਜਮ ਸੰਕੋਚ ਤੋਂ ਕੰਮ ਲੈਣਾ ਚਾਹੀਦਾ ਹੈ । ਤੇ ਸੂਤ ਦੀ ਛੱਲੀ ਤੋਂ ਭਾਵ ਇਹ ਹੈ ਕਿ ਆਪਣੇ ਆਪ ਤੇ ਕਾਬੂ ਰਖੋ ਅਰਥਾਤ ਮਨੁੱਖ ਨੂੰ ਕਦੇ ਵੀ ਆਪੇ ਤੋਂ ਬਾਹਰ ਨਹੀਂ ਹੋਣਾ ਚਾਹੀਦਾ । 'ਵਟੁ' ਤੋਂ ਭਾਵ ਸਚਾਈ ਹੈ ਤ ਇਸ ਤਰ੍ਹਾਂ ਗੁਰੂ ਨਾਨਕ ਦੇ ਰੂਪਕ ਇਸ ਵਾਰ ਵਿਚ ਤਿੰਨ ਮੰਤਵਾਂ ਦੀ ਪੂਰਤੀ ਦਾ ਕਾਰਨ ਬਣਦੇ ਹਨ । ਪਹਿਲੀ ਗਲ ਇਹ ਕਿ ਇਹ ਇਸ ਵਾਰ ਦਾ ਸ਼ਿੰਗਾਰ ਬਣਦੇ ਹਨ ਦੂਜੀ ਇਹ ਕਿ ਸ਼ੈਲੀ ਵਿਚ ਸੰਜਮ ਸੰਕੋਚ ਉਪਜਾਉਂਦੇ ਹਨ; ਤੀਜਾ, ਮ ਖ ਨੂੰ ਸਿਖਿਆ ਦੇਂਦੇ ਹਨ ਤੇ ਸਦਾਚਾਰਕ ਪੱਧਰ ਨੂੰ ਉਪਰ ਚੁੱਕਣ ਲਈ ਲਈ ਪ੍ਰੇਰਦੇ ਹਨ ।

ਇਸ ਤੋਂ ਉਪਰੰਤ ਗੁਰੂ ਨਾਨਕ ਦੇ ਅਲੰਕਾਰ ਕਿਸੇ ਵੀ ਸੀਮਾਂ ਵਿਚ ਬੰਨ੍ਹੇ ਨਹੀਂ ਜਾ ਸਕਦੇ । ਗੁਰੂ ਨਾਨਕ ਦੀ ਕਲਪਣਾ ਏਨੀ ਵਿਸ਼ਾਲ, ਡੂਘੀ ਪਰ ਕੁਦਰਤ ਦੇ ਏਨੀ ਨੇੜੇ ਹੈ ਕਿ ਉਹ ਸਾਰ ਬ੍ਰਹਮੰਡ ਨੂੰ ਆਪਣੀ ਤਲੀ ਤੇ ਰਖ ਕੇ ਦੇਖਦਾ ਹੈ । ਉਹ ਸਾਰੇ ਬ੍ਰਹਮੰਡ ਨਾਲ ਇਨਾ ਘੁਲ ਮਿਲ ਗਿਆ ਹੈ ਕਿ ਅਲੰਕਾਰ ਵੀ ਛੋਟਾ ਮੋਟਾ ਵਰਤ ਨਹੀਂ ਸਕਦਾ । ਉਹਦੇ ਅਲੰਕਾਰ ਬ੍ਰਹਮੰਡੀ ਵਿਸ਼ਾਲਤਾ ਦੇ ਅਲੰਕਾਰ ਹਨ ਜਿਵੇਂ ਉਹਨਾਂ ਨੇ ਇਸੇ ਸਾਰੀ ਦੁਨੀਆਂ ਨੂੰ ਪ੍ਰਮਾਤਮਾਂ ਦੀ ਕੋਠੜੀ ਕਿਹਾ ਹੈ ਜਿਹਦੇ ਵਿਚ ਉਹ ਵਸਦਾ ਹੈ । ਤੇ ਇਸ ਗਲ ਤੋਂ ਸਪੱਸ਼ਟ ਹੈ ਕਿ ਇਹ ਦੁਨੀਆਂ ਨਾਸ਼ਵਾਨ ਨਹੀਂ, ਮਾਇਆ ਜਾਂ ਛਲਾਵਾ ਨਹੀਂ ਸਗੋਂ ਉਸ 'ਕਰਤਾ' ਦਾ ਹੀ ਬਾਹਰਮੁਖੀ ਰੂਪ ਹੈ :—

ਇਹੁ ਜਗੁ ਸਚੈ ਕੀ ਹੈ ਕੋਠੜੀ,
ਸਚੇ ਕਾ ਵਿਚਿ ਵਾਸੁ ।

ਇਕਨਾ ਹੁਕਮਿ ਸਮਾਇ ਲਏ,
ਇਕਨਾਂ ਹੁਕਮੇ ਕਰੇ ਵਿਣਾਸੁ ।

(ਜਾਂ)

ਸਚੇ ਤੇਰ ਖੰਡ, ਸਚੇ ਬ੍ਰਹਮੰਡ ।
ਸਚ ਤੇਰ ਲੋਅ ਸਚੇ ਆਕਾਰ ।

ਵਾਰ ਦਾ ਛੰਦ ਆਮ ਕਰਕੇ ਨਿਸ਼ਾਨੀ ਤੇ ਰੂਪ ਪਉੜੀਆਂ ਹੁੰਦਾ ਹੈ ਤੇ ਗੁਰੂ ਨਾਨਕ ਨੇ ਵੀ ਵਾਰ ਵਿਚ ਪਉੜੀਆਂ ਦਾ ਹੀ ਪ੍ਰਯੋਗ ਕੀਤਾ ਹੈ। ਇਸ ਵਾਰ ਦੀਆਂ ਕੁਲ ੨੪ ਪਉੜੀਆ ਹਨ । ਗੁਰੂ ਨਾਨਕ ਨੇ ਇਸ ਵਾਰ ਦੇ ਸੰਗੀਤ ਵਿਚ ਵਾਧਾ ਕਰਨ ਲਈ ਇਸਨੂੰ ਆਸਾ ਰਾਗ ਵਿਚ ਢਾਲ ਦਿਤਾ ਜਿਸ ਨਾਲ ਇਹਦੀ ਰੂਪ-ਸੁੰਦਰਤਾ ਤੇ ਰਸ ਸੁੰਦਰਤਾ ਵਿਚ ਹੋਰ ਵੀ ਵਾਧਾ ਹੋ ਗਿਆ ਹੈ । ਤੇ ਫਿਰ ਇਥੇ ਇਹ ਪ੍ਰਸ਼ਨ ਉਠਦਾ ਹੈ ਕਿ ਗੁਰੂ ਨਾਨਕ ਨੇ ਐਨੇ ਗਰਮ ਲਫ਼ਜ਼ਾਂ ਦਾ ਇਸ ਵਾਰ ਵਿਚ ਪ੍ਰਯੋਗ ਕਿਉਂ ਕੀਤਾ ? ਤੇ ਇਹਦੇ ਉਤਰ ਵਿਚ ਬਿਹ ਕਿਹਾ ਜਾ ਸਕਦਾ ਹੈ ਕਿ ਸਾਨੂੰ ਵਿਸ਼ਾਲ-ਦਿਲੀ ਨਾਲ ਇਸ ਵਾਰ ਨੂੰ ਘੋਖਣਾ ਚਾਹੀਦਾ ਹੈ, ਫਿਰ ਸਾਨੂੰ ਆਪਣ ਆਪ ਹੀ ਨਜ਼ਰ ਆ ਜਾਵੇਗਾ ਕਿ ਗੁਰੂ ਨਾਨਕ ਨੇ ਨਾਂ ਤਾਂ ਬ੍ਰਾਹਮਣਾਂ ਨੂੰ ਹੀ ਨਿੰਦਿਆਂ ਹੈ ਤੇ ਨਾ ਕਾਜ਼ੀਆਂ ਨੂੰ ਹੀ ਬੁਰਾ ਕਿਹਾ ਹੈ, ਸਗੋਂ ਉਹਨੇ ਤਾਂ ਇਹਨਾਂ ਵਿਚਲੀਆ ਬੁਰਾਈਆਂ ਦੀ ਤਸਵੀਰ ਸਾਡੇ ਸਾਹਮਣੇ ਪੇਸ਼ ਕੀਤੀ ਹੈ । ਤੇ ਉਹਨਾਂ ਬੁਰਾਈਆਂ ਤੋਂ ਬਚਣ ਦੀ ਚੇਤਾਵਨੀ ਦੇਂਦਿਆਂ ਨਾਲ ਹੀ ਢੰਗ ਵੀ ਦਸਿਆ ਹੈ ਜਿਸਨੂੰ ਅਪਣਾ ਕੇ ਅਸੀਂ ਇਹਨਾਂ ਤੋਂ ਸਦਾ ਲਈ ਛੁਟਕਾਰਾ ਪ੍ਰਾਪਤ ਕਰ ਸਕਦੇ ਹਾਂ । ਤੇ ਜੇ ਕੋਈ ਗਰਮ ਸ਼ਬਦ ਉਹਨਾਂ ਵਰਤ ਹੀ ਲਿਆ ਹੈ ਤਾਂ ਉਸਦਾ ਕਾਰਨ ਇਹ ਹੈ ਕਿ ਇਹ ਵਾਰ ਉਹਨਾਂ ਨੇ ਜਵਾਨੀ ਵਿਚ ਲਿਖੀ ਸੀ, ਜਵਾਨੀ ਵਿਚ ਖ਼ੂਨ ਗਰਮ ਹੁੰਦਾ ਹੈ ਤੇ ਇਸੇ ਲਹੂ ਦੀ ਗਰਮੀ ਨੇ ਹੀ ਉਨ੍ਹਾਂ ਦੀ ਇਸ ਕਵਿਤਾ ਵਿਚ ਅੰਤਾਂ ਦਾ ਜੋਸ਼ ਭਰ ਦਿਤਾ । ਤੇ ਇਸ ਗਰਮਾਇਸ਼ ਨੂੰ ਘਟਾਉਣ ਲਈ ਹੀ ਗੁਰੂ ਅਰਜਨ ਨੇ ਇਕ ਚੰਗੇ ਸੰਪਾਦਕ ਦੇ ਫ਼ਰਜ਼ਾਂ ਦੀ ਪਾਲਣਾ ਕਰਦਿਆਂ ਇਸ ਵਾਰ

ਨਾਲ ਸਲੋਕ ਵੀ ਅੰਕਿਤ ਕਰ ਦਿਤੇ ਤੇ ਫਿਰ ਬਾਦ ਵਿਚ ਰਾਗੀਆਂ ਨੇ ਨਾਲ ਨਾਲ ਛਕੇ-ਛੰਤਾਂ ਦਾ ਪ੍ਰਯੋਗ ਕਰਨਾ ਵੀ ਅਰੰਭ ਕਰ ਦਿਤਾ ਜਿਨ੍ਹਾਂ ਦੇ ਨਰਮ ਤੇ ਸਰਲ ਭਾਵ ਉਸ ਜੋਸ਼ ਨੂੰ ਮਧਮ ਕਰ ਦੇਂਦੇ ਹਨ।

ਵਾਰ ਦਾ ਸਭ ਤੋਂ ਵੱਡਾ ਗੁਣ ਉਸ ਦਾ ਲੋਕ ਪ੍ਰਿਯਤਾ ਹੁੰਦਾ ਹੈ। ਤੇ ਇਹ ਗੁਣ ਗੁਰੂ ਗਰੰਥ ਸਾਹਿਬ ਦੀਆਂ ਦੂਜੀਆਂ ਵਾਰਾਂ ਨਾਲੋਂ ਹੀ ਨਹੀਂ ਸਗੋਂ ਪੰਜਾਬੀ ਦੀਆਂ ਸਾਰੀਆਂ ਹੀ ਵਾਰਾਂ ਨਾਲੋਂ ਆਸਾ ਦੀ ਵਾਰ ਵਿਚ ਸਭ ਤੋਂ ਵਧੀਕ ਹੈ। ਤੇ ਇਹੀ ਕਾਰਨ ਹੈ ਕਿ ਇਸ ਵਾਰ ਨੂੰ ਤੜਕਸਾਰ ਧਾਰਮਿਕ ਅਸਥਾਨਾਂ ਤੇ ਗਾਇਆ ਜਾਂਦਾ ਹੈ, ਇਹਦਾ ਕੀਰਤਨ ਕੀਤਾ ਜਾਂਦਾ ਹੈ ਤੇ ਲੋਕੀਂ ਬੜੇ ਸ਼ਰਧਾ ਨਾਲ ਇਹਦਾ ਸਰਵਣ ਕਰਦੇ ਹਨ ਅਤੇ ਇਸਦੇ ਇਕ ਇਕ ਸ਼ਬਦ ਉਤੇ ਫਲ ਚੜ੍ਹਾਉਂਦੇ ਹਨ। ਇਹਦੀ ਲੋਕ ਪ੍ਰਿਯਤਾ ਇਹਦੇ ਸੰਗੀਤ ਅਤੇ ਇਹਦੀ ਲੋਕ ਸ਼ਬਦਾਵਲੀ ਕਾਰਨ ਵੀ ਹੈ। ਇਹਦੀ ਸ਼ਬਦਾਵਲੀ ਬੜੀ ਠੇਠ, ਸਰਲ, ਲੋਕਾਂ ਦੀ ਬੋਲੀ ਵਿਚ ਤੇ ਸੰਜਮ ਭਰਪੂਰ ਹੈ, ਜਿਵੇਂ :-ਹਿਰਦੈ, ਮੂਰਖ, ਸਚੁ, ਬਿਰਖਾਂ, ਮੇਘਾ, ਖੇਤਾਂਹ, ਖਾਣੀ, ਮੰਡਲਾਂ, ਤੀਰਥਾਂ, ਅੰਜਨ, ਖਸਮੁ ਆਦਿ ਲੋਕਾਂ ਦੇ ਨਿਤ ਜੀਵਨ ਵਿਚ ਵਰਤੀ ਜਾਣ ਵਾਲੀ ਸ਼ਬਦਾਵਲੀ ਹੈ। ਤੇ ਵਡੀ ਖੂਬੀ ਗੁਰੂ ਨਾਨਕ ਦੀ ਇਹ ਹੈ ਕਿ ਉਸਨੇ ਜੀਵਨ ਦੇ ਬਹੁਤ ਹੀ ਵੱਡੇ, ਡੂੰਘੇ, ਵਿਸ਼ਾਲ ਤੇ ਅਕਹਿ ਫਲਸਫੇ ਨੂੰ ਸਾਡੇ ਸਾਹਮਣੇ ਇਵੇਂ ਰੂਪਮਾਨ ਕੀਤਾ ਹੈ ਕਿ ਅਣਜਾਣ ਤੋਂ ਅਣਜਾਣ ਮਨੁੱਖ ਵੀ ਇਹ ਫਲਸਫਾ ਸਮਝ ਜਾਂਦਾ ਹੈ। ਗੁਰੂ ਨਾਨਕ ਦੀ ਕਲਾ ਲੋਕਾਂ ਦੀ ਕਲਾ ਹੈ ਜਿਸ ਵਿਚੋਂ ਲੋਕਾਂ ਦੀ ਅਵਾਜ਼ ਲੋਕਾਂ ਲਈ ਹਮਦਰਦੀ ਝਾਤ ਝਾਤ ਕਰਦੀ ਨਜ਼ਰ ਆਉਂਦੀ ਹੈ।

ਤੇ ਇਹਨਾਂ ਗੱਲਾ ਤੋਂ ਉਪਰੰਤ ਗੁਰੂ ਨਾਨਕ ਦੀ ਸ਼ੈਲੀ ਬਹੁਤ ਹੀ ਮਹਾਨ ਹੈ—ਉਹਦੀ ਸ਼ੈਲੀ ਨੂੰ ਸਨਾਤਨੀ ਸ਼ੈਲੀ ਕਿਹਾ ਜਾਂਦਾ ਹੈ ਕਿਉਂਕਿ ਉਸ ਵਿਚ ਸੰਜਮ ਤੇ ਸੰਕੋਚ ਵਹਿਮਾਂ ਦਾ ਹੈ। ਇਹ ਸੰਜਮ ਉਸਨੇ ਆਪਣੀ ਸ਼ੈਲੀ ਵਿਚ ਕਈ ਢੰਗਾਂ ਰਾਹੀਂ ਉਪਜਾਣ ਦਾ ਯਤਨ ਕੀਤਾ ਹੈ। ਗੁਰੂ ਨਾਨਕ ਦਾ ਸੁਭਾ ਸੰਜਮੀ ਹੈ, ਤੇ ਉਹਦੇ ਸੁਭਾ ਦਾ ਉਹਦੀ ਕਵਿਤਾ ਤੇ ਪ੍ਰਭਾਵ ਪੈਣਾ ਕੁਦਰਤੀ ਹੀ ਹੈ। ਸਚਾਈ ਸਦਾ ਸੰਜਮੀ ਭਰਪੂਰ ਹੁੰਦੀ ਹੈ

ਤੇ ਗੁਰੂ ਨਾਨਕ ਸਚ ਦਾ ਪੁਜਾਰੀ ਸੀ ਤੇ ਆਪਣੀ ਕਵਿਤਾ ਵਿਚ ਉਹਨੇ ਨਿਰੋਲ ਸਚ ਨੂੰ ਹੀ ਰੂਪਮਾਨ ਕੀਤਾ ਹੈ ਇਸੇ ਕਾਰਨ ਉਹਦੀ ਕਵਿਤਾ ਸੰਜਮੀ ਹੈ। ਰੂਪਕ ਅਲੰਕਾਰਾਂ ਦੀ ਵਰਤੋਂ ਸੰਜਮ ਪੈਦਾ ਕਰਦੀ ਹੈ ਪਰ ਉਪਮਾਂ ਅਲੰਕਾਰਾਂ ਨਾਲ ਸ਼ੈਲੀ ਵਿਸਥਾਰਮਈ ਹੋ ਜਾਂਦੀ ਹੈ ਪਰ ਗੁਰੂ ਨਾਨਕ ਨੇ ਆਪਣੀ ਸ਼ੈਲੀ ਵਿਚ ਆਮ ਕਰਕੇ ਰੂਪਕਾਂ ਨੂੰ ਹੀ ਥਾਂ ਦਿਤੀ ਹੈ।

ਗੁਰੂ ਨਾਨਕ ਦੀ ਸ਼ੈਲੀ ਵਿਚ ਵਿਸ਼ਾਲਤਾ ਹੈ, ਉਹ ਨਿਕੀਆਂ ਨਿਕੀਆਂ ਨਹੀਂ ਸਗੋਂ ਬ੍ਰਹਮੰਡ ਦੀਆਂ ਗਲਾਂ ਕਰਦਾ ਹੈ ਤੇ ਜਦ ਉਹ ਖੰਡਾ ਬ੍ਰਹਮੰਡਾਂ, ਅੰਡਜਾਂ, ਜੇਰਜਾਂ ਨੂੰ ਇਸ ਵਾਰ ਵਿਚ ਵਰਣਨ ਕਰਦਾ ਹੈ ਤਾਂ ਸਚ ਮੁਚ ਹੀ ਅਸੀਂ ਚਾਰ-ਦੀਵਾਰੀ ਵਿਚ ਬੰਦ ਬੈਠੇ ਹੋਏ ਵੀ ਇਸ ਸਾਰੇ ਸੰਸਾਰ, ਇਹਦੇ ਸਾਰੇ ਜੀਵਾਂ, ਇਸ ਧਰਤੀ, ਇਸ ਦੇ ਸਾਰੇ ਖਜ਼ਾਨਿਆਂ ਦੇ ਦਰਸ਼ਨ ਕਰ ਲੈਂਦੇ ਹਾਂ ਤੇ ਇਹ ਗੁਣ ਕੇਵਲ ਗੁਰੂ ਨਾਨਕ ਵਿਚ ਹੀ ਹੈ।

ਗੁਰੂ ਨਾਨਕ ਦੀ ਸ਼ੈਲੀ ਵਿਚ ਸਚਿਆਰਤਾ (Sincerity) ਹੈ ਅਰਥਾਤ ਉਹ ਕਿਸੇ ਵੀ ਗਲ ਨੂੰ ਵਧਾ ਚੜ੍ਹਾ ਕੇ ਨਹੀਂ ਦਸਦਾ, ਸਗੋਂ ਉਸ ਦੇ ਅਸਲ ਰੂਪ ਵਿਚ ਹੀ ਕਲਾਮਈ ਢੰਗ ਨਾਲ ਚਿਤਰਨ ਦਾ ਯਤਨ ਕਰਦਾ ਹੈ ਤੇ ਨਾਲ ਉਸੇ ਹੀ ਵਸਤੂ ਬਾਰੇ ਗਲ ਕਰਦਾ ਹੈ ਜਿਸ਼ ਬਾਰੇ ਉਸ ਨੂੰ ਜਾਣਕਾਰੀ ਪ੍ਰਾਪਤ ਹੋਵੇ। ਜਿਹੜੀ ਚੀਜ਼ ਉਹਦੇ ਗਿਆਨ ਤੋਂ ਬਾਹਰ ਹੈ ਉਹਦੇ ਤਜਰਬੇ ਵਿਚ ਨਹੀਂ ਆਈ, ਉਹਦੇ ਬਾਰੇ ਉਹ ਚੁਪ ਹੀ ਰਹਿੰਦਾ ਹੈ।

ਗੁਰੂ ਨਾਨਕ ਦੀ ਸ਼ੈਲੀ ਵਿਚ ਦਲੇਰੀ ਹੈ। ਭਾਵ ਇਹ ਕਿ ਉਹ ਜਿਹੜੀ ਵੀ ਬੁਰਾਈ ਦੇਖਦਾ ਹੈ ਉਹਨੂੰ ਲੁਕਾਉਂਦਾ ਨਹੀਂ ਸਗੋਂ ਨਿਧੱੜਕ ਹੋ ਕੇ ਉਸੇ ਰੂਪ ਵਿਚ ਹੀ ਉਲੀਕ ਦੇਂਦਾ ਹੈ ਤੇ ਇਹੀ ਕਾਰਨ ਹੈ ਕਿ ਆਸਾ ਦੀ ਵਾਰ ਵਰਗਾ ਨਿਰੋਲ ਸਚ ਤੇ ਉਸ ਸਮੇਂ ਦਾ ਅਸਲੀ ਪਰ ਘਿਰਣਤ ਰੂਪ ਚਿਤਰ ਕੇ ਸਾਨੂੰ ਦਿਖਾ ਦਿਤਾ।

ਗੁਰੂ ਨਾਨਕ ਲੋਕਾਂ ਦਾ ਕਵੀ ਹੈ ਇਸੇ ਲਈ ਲੋਕਾਂ ਵਿਚ ਆਈ ਕੋਈ ਹੀ ਗਿਰਾਵਟ ਉਹ ਸਹਿ ਨਹੀਂ ਸਕਦਾ ਤੇ ਉਹਦੀ ਆਤਮਾ ਪੁਕਾਰ ਉਠਦੀ ਹੈ ਕਵਿਤਾ ਦਾ ਰੂਪ ਧਾਰਨ ਕਰ ਲੈਂਦੀ ਹੈ। ਇਸ ਵਾਰ ਦੀ ਹਰ ਇਕ ਸਤਰ ਵਿਚੋਂ ਉਹਦੀ ਲੋਕਾਂ ਨਾਲ ਹਮਦਰਦੀ ਫੁੱਟ ਫੁੱਟ ਪੈ

ਰਹੀ ਹੈ। ਇਹ ਠੀਕ ਹੈ ਕਿ ਉਹ ਲੋਕਾਂ ਨੂੰ ਝਿੜਕਦਾ ਵੀ ਹੈ ਪਰ ਇਕ ਸਿਆਣੇ ਤੇ ਗੰਭੀਰ ਉਸਤਾਦ ਵਾਂਗ, ਜਿਸ ਦੇ ਮੱਥੇ ਉਤੇ ਬਨਾਉਟੀ ਤਿਊੜੀਆਂ, ਹੋਠਾਂ ਤੇ ਕੌੜੇ ਸ਼ਬਦ ਪਰ ਦਿਲ ਵਿਚ ਅਥਾਹ ਪਿਆਰ ਤੇ ਹਮਦਰਦੀ ਭਰੀ ਹੋਈ ਹੁੰਦੀ ਹੈ ਜਿਹੜੀ ਪਥਰਾਂ ਨੂੰ ਵੀ ਪੰਘਾਰ ਕੇ ਮੋਮ ਕਰ ਦੇਂਦੀ ਹੈ। ਉਹਦੇ ਹਰ ਸ਼ਬਦ ਵਿਚ ਇਕ ਅਟੱਲ ਸਚਾਈ ਹੈ, ਇਕ ਸਿਖਿਆ ਲੁਕੀ ਹੋਈ ਹੈ ਜਿਹੜੀ ਮਨੁੱਖ ਨੂੰ ਉਪਰ ਉਠਣ ਲਈ ਪ੍ਰੇਰਣਾ ਦਿੰਦੀ ਹੈ। ਉਹ ਹਰ ਇਕ ਸਤਰ ਮਨੁੱਖੀ ਮਨ ਵਿਚ ਇਕ ਉਤਸ਼ਾਹ ਪੈਦਾ ਕਰਦੀ ਹੈ, ਇਕ ਆਸ ਕਿਰਨ ਜਗਾਉਂਦੀ ਹੈ ਤੇ ਉਹ ਇਹ ਅਨੁਭਵ ਕਰਨ ਲਗ ਪੈਂਦਾ ਹੈ ਕਿ ਮੈਂ ਵੀ ਇਸ ਰਾਹ ਤੇ ਚਲਕੇ ਇਸ ਮਿਆਰ ਤੱਕ ਪਹੁੰਚ ਸਕਦਾ ਹਾਂ, ਕੁਝ ਵੀ ਅਸੰਭਵ ਨਹੀਂ। ਤੇ ਕਲਾ ਦਾ ਸਭ ਤੋਂ ਉਚਾ ਤੇ ਸੁੱਚਾ ਕਮਾਲ ਇਹੀ ਹੁੰਦਾ ਹੈ ਤੇ ਇਹ ਕਮਾਲ ਕੇਵਲ ਗੁਰੂ ਨਾਨਕ ਨੂੰ ਹੀ ਪ੍ਰਾਪਤ ਹੈ।

—o—

ੴ

# ਆਸਾ ਦੀ ਵਾਰ ਸਟੀਕ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

(੧) 'ੴ' ਤੋਂ ਲੈ ਕੇ ਗੁਰਪ੍ਰਸਾਦਿ' ਤੀਕ ਸਿੱਖੀ ਦਾ ਮੂਲ-ਮੰਤਰ ਹੈ, ਅਰਥਾਤ, ਇਸ ਵਿਚ ਉਹ ਬੁਨਿਆਦੀ ਗੱਲਾਂ ਦੱਸੀਆਂ ਹਨ ਜਿਨ੍ਹਾਂ ਉਪਰ ਸਿੱਖ ਧਰਮ ਦੇ ਨੇਮਾਂ ਦੀ ਨੀਂਹ ਰਖੀ ਗਈ ਹੈ ।

(੨) ਇਹ ਮੂਲ-ਮਤਰ ਗੁਰੂ ਗਰੰਥ ਸਾਹਿਬ ਦੀਆਂ ਵੱਡੀਆਂ ਵੱਡੀਆਂ ਬਾਣੀਆਂ ਅਤੇ ਰਾਗਾਂ ਦੇ ਅਰੰਭ ਵਿਚ ਮੁਖਬੰਧ ਵਜੋਂ ਵਰਤਿਆ ਗਿਆ ਹੈ । ਇਸੇ ਤਰ੍ਹਾਂ ਹੀ ਜਪੁਜੀ ਸਾਹਿਬ ਦੇ ਅਰੰਭ ਵਿਚ ਲਿਖਿਆ ਗਿਆ ਹੈ । ਉਂਜ ਇਸ ਮੂਲ-ਮੰਤਰ ਦਾ ਜਪੁਜੀ ਸਾਹਿਬ ਦੀ ਬਾਣੀ ਦੇ ਵਜੂਦ ਨਾਲ ਕੋਈ ਖਾਸ ਸੰਬੰਧ ਨਹੀਂ । ਇਸ ਮੂਲ-ਮੰਤਰ ਤੋਂ ਅਗਾਂਹ ਬਾਣੀ ਦਾ ਨਾਂ ਦਿਤਾ ਗਿਆ ਹੈ, ਜੋ 'ਜਪੁ' ਹੈ । ਇਸ ਦਾ ਭਾਵ ਇਹ ਹੈ ਕਿ ਜਪੁਜੀ ਦੀ ਬਾਣੀ ਇਸ ਸ਼ਬਦ 'ਜਪੁ' ਤੋਂ ਅਗਾਂਹ ਸ਼ੁਰੂ ਹੁੰਦੀ ਹੈ ।

(੩) ਪੁਰਾਤਨ ਸਮੇਂ ਤੋਂ ਇਹ ਆਮ ਰਿਵਾਜ ਚਲਿਆ ਆ ਰਿਹਾ ਹੈ

ਕਿ ਕੋਈ ਰਚਨਾ ਅਰੰਭ ਕਰਨ ਸਮੇਂ ਲਿਖਾਰੀ ਜਾਂ ਕਵੀ ਪਹਿਲਾਂ ਆਪਣੇ ਇਸ਼ਟ ਦੀ ਅਰਾਧਨਾ ਜਾਂ ਉਸਤਤਿ ਕਰਦਾ ਹੈ ਅਤੇ ਉਸ ਦੀ ਬਰਕਤ ਤੇ ਅਸੀਸ ਦੀ ਮੰਗ ਕਰਦਾ ਹੈ। ਇਸ ਅਰਾਧਨਾ ਜਾਂ ਉਸਤਤਿ ਹਿਤ ਰਚੇ ਸ਼ਬਦਾਂ ਨੂੰ ਮੰਗਲਾਚਾਰਨ ਆਖਦੇ ਹਨ। ਇਹ ਮੂਲ-ਮੰਤਰ ਮੰਗਲਾਚਰਨ ਵੀ ਹੈ ਜੋ ਗੁਰੂ ਗਰੰਥ ਸਾਹਿਬ ਦੇ ਅਤੇ ਹਰੇਕ ਰਾਗ ਤੇ ਵੱਡੀ ਬਾਣੀ ਦੇ ਸ਼ੁਰੂ ਵਿਚ ਲਿਖਿਆ ਗਿਆ ਹੈ। ਗੁਰੂ ਗਰੰਥ ਸਾਹਿਬ ਵਿਚ ਕਈ ਥਾਈਂ ਸਬਦਾਂ ਜਾਂ ਸ਼ਬਦਾਂ ਦੇ ਸਮੂਹਾਂ ਦੇ ਪਹਿਲਾਂ ਇਸ ਮੂਲ-ਮੰਤਰ ਦੇ ਸ਼ੁਰੂ ਦੇ ਅਤੇ ਅੰਤ ਦੇ ਅੱਖਰ ਲੈਕੇ '੧ੳ' ਸਤਿਗਰਪ੍ਰਸਾਦਿ ਬਣਾ ਕ ਮੰਗਲਾਚਾਰਨ ਕੀਤਾ ਹੈ।

**੧ੴ**:— ਇਸ ਦਾ ਉਚਾਰਨ ਹੈ 'ਇਕ ਓਅੰਕਾਰ' ਜਾਂ ਏਕ ਓਅੰਕਾਰ' ਜਾਂ 'ਇਕ (ਏਕ) ਓ'ਕਾਰ'। ਇਸ ਦਾ ਅਰਥ ਹੈ :—'ਇਕ ਪਰਮਾਤਮਾ ਜਿਸ ਦਾ ਪਰਕਾਸ਼ ਲਗਾਤਾਰ ਹੁੰਦਾ ਰਹਿੰਦਾ ਹੈ, ਜਿਸ ਵਿਚ ਕਦੇ ਕੋਈ ਤਬਦੀਲੀ ਨਹੀਂ ਹੁੰਦੀ, ਜੋ ਹਰ ਥਾਂ ਇਕ-ਰਸ ਵਿਆਪਕ ਹੈ।

**ਸਤਿਨਾਮੁ** :—ਅਜੇਹੇ ਵਾਹਿਗੁਰੂ ਜਾਂ ਰੱਬ ਦਾ ਨਾਂ 'ਸਤਿ' ਹੈ. ਉਹ ਸਦਾ ਇਕ-ਰਸ ਰਹਿੰਦਾ ਹੈ, ਉਹ ਪਰਮਾਤਮਾ ਉਹ ਅਸਲੀਅਤ ਜਾਂ ਸਚਾਈ ਹੈ ਜੋ ਘਟਦੀ ਵਧਦੀ ਜਾਂ ਬਦਲਦੀ ਨਹੀਂ, ਉਹ ਇਕ ਅਕਾਲਪੁਰਖ ਜਿਸ ਦਾ ਨਾਂ ਹੈ 'ਹੋਂਦ ਵਾਲਾ', ਜੋ ਸੱਚ-ਮੁੱਚ ਹੋਂਦ ਵਿਚ ਹੈ, ਉਹ ਅਜੇਹੀ ਹੋਂਦ (ਹਸਤੀ) ਹੈ ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ।

**ਕਰਤਾ** :—ਉਹ ਸਾਰੀ ਸਰਿਸ਼ਟੀ ਦਾ ਰਚਣਹਾਰ ਜਾਂ ਬਣਾਉਣ ਵਾਲਾ ਹੈ।

**ਪੁਰਖੁ** :— ਉਹ ਪਰਮਾਤਮਾ ਜੋ ਸਾਰੇ ਜਗਤ ਵਿਚ ਵਿਆਪਕ ਹੈ, ਉਹ ਹਸਤੀ ਜਾਂ ਆਤਮਾ ਜੋ ਸਾਰੀ ਸਰਿਸ਼ਟੀ ਵਿਚ ਰਮ ਰਹੀ ਹੈ, ਉਹ ਸਮਰਥ ਅਤੇ ਚੇਤਨ ਸ਼ਖਸੀਅਤ ਜਿਸ ਦੇ ਨਮੂਨੇ ਉਤੇ ਸਾਡੀਆਂ ਪੁਰਖਾਂ ਜਾਂ ਮਨੁੱਖ ਦੀਆਂ ਵੱਡੀਆਂ ਹਸਤੀਆਂ ਸਾਜੀਆਂ ਗਈਆਂ ਹਨ। ਗੁਰੂ ਨਾਨਕ ਜੀ ਨੇ ਰੱਬ ਲਈ ਸ਼ਬਦ 'ਪੁਰਖ' ਇਹ ਗੱਲ ਸਪਸ਼ਟ ਕਰਨ ਲਈ ਵਰਤਿਆ ਹੈ ਕਿ ਰੱਬ ਕੇਵਲ ਸਾਇੰਸਦਾਨਾਂ ਤੇ ਫਿਲਾਸਫਰਾਂ ਦੀ ਕਲਪੀ

ਹੋਈ ਇਕ ਪਸਰੀ ਹੋਈ ਸ਼ਕਤੀ ਨਹੀਂ, ਸਗੋਂ ਉਹ ਵੀ ਮਨੁੱਖਾਂ ਵਾਲੇ (ਪਰ ਬੇਅੰਤ ਵਧੇਰੇ) ਗੁਣਾਂ ਵਾਲੀ ਸ਼ਖਸੀਅਤ ਹੈ, ਇਸੇ ਕਰਕੇ ਸਾਨੂੰ ਇਨ-ਸਾਨਾਂ ਨੂੰ ਵੀ 'ਪੁਰਖ' ਆਖਦੇ ਹਨ, ਪਰ ਉਹ ਸ਼ਕਤੀ ਸਮਰਥਾ ਅਤੇ ਹੋਰ ਗੁਣਾ ਵਿਚ ਸਾਥੋਂ ਬੇਅੰਤ ਉੱਚਾ ਤੇ ਵੱਡਾ ਹੈ।]

**ਨਿਰਭਉ** :—ਉਸ ਨੂੰ ਕਿਸੇ ਦਾ ਡਰ ਨਹੀਂ, ਉਹ ਭੈ ਜਾਂ ਡਰ ਤੋਂ ਰਹਿਤ ਹੈ।

**ਨਿਰਵੈਰ** :—ਉਸ ਦਾ ਕਿਸੇ ਨਾਲ ਵੈਰ ਨਹੀਂ, ਉਹ ਵੈਰ-ਰਹਿਤ ਹੈ।

**ਅਕਾਲ ਮੂਰਤਿ** :—ਉਹ ਅਜੇਹੀ ਹਸਤੀ ਹੈ ਜੋ ਸਮੇਂ ਦੀ ਮਾਰ ਤੋਂ ਪਰੇ ਹੈ, ਅਰਥਾਤ, ਸਮੇਂ ਦੇ ਲੰਘਣ ਨਾਲ ਉਸ ਵਿਚ ਹੋਈ ਤਬ-ਦੀਲੀ ਨਹੀਂ ਆਉਂਦੀ, ਉਹ ਬਾਲਪਨ, ਜਵਾਨੀ ਅਤੇ ਬੁਢੇਪੇ ਵਿਚ ਨਹੀਂ ਆਉਂਦਾ ਅਤੇ ਨਾ ਹੀ ਮਰਦਾ ਹੈ, ਉਸ ਦਾ ਸਰੂਪ ਕਾਲ ਜਾਂ ਮੌਤ ਤੋਂ ਪਰੇ ਹੈ, ਉਸ ਦਾ ਸਰੀਰ ਨਾਸ-ਰਹਿਤ ਹੈ, ਕਦੇ ਨਾਸ ਨਹੀਂ ਹੁੰਦਾ।

**ਅਜੂਨੀ** :- ਉਹ ਜੂਨਾਂ ਤੋਂ ਰਹਿਤ ਹੈ, ਜੂਨਾਂ ਵਿਚ ਨਹੀਂ ਆਉਂਦਾ ਉਹ ਜੰਮਣ-ਮਰਣ ਦੇ ਗੇੜ ਵਿਚ ਨਹੀਂ ਆਉਂਦਾ, ਉਹ ਜਨਮ ਵਿਚ ਨਹੀਂ ਆਉਂਦਾ।

**ਸੈਭੰ** :—ਉਹ ਆਪਣੇ ਆਪ ਤੋਂ ਹੋਣ ਵਾਲਾ ਹੈ, ਉਹ ਹੋਰ ਕਿਸੇ ਦਾ ਸਾਜਿਆ ਹੋਇਆ ਨਹੀਂ, ਉਸ ਦਾ ਪਰਕਾਸ਼ ਆਪਣੇ ਆਪ ਤੋਂ ਹੋਇਆ ਹੈ।

**ਗੁਰਪ੍ਰਸਾਦਿ** :—'ਗੁਰੂ ਦੀ ਕ੍ਰਿਪਾ ਨਾਲ'। ਜਿਸ ਰੱਬ ਦੇ ਗੁਣ ਉੱਪਰ ਦੱਸੇ ਹਨ ਉਹ ਰੱਬ ਗੁਰੂ ਦੀ ਕ੍ਰਿਪਾ ਨਾਲ ਮਿਲਦਾ ਹੈ।

ਜੇ ਇਸ ਮੂਲ-ਮੰਤਰ ਨੂੰ ਮੰਗਲਾਚਰਨ ਦੇ ਤੌਰ ਤੇ ਲਿਆ ਜਾਵੇ, ਤਾਂ ਅਰਥ ਹੋਵੇਗਾ :—ਉਸ ਗੁਰੂ ਦੀ ਕਿਰਪਾ ਨਾਲ ਇਹ ਰਚਨਾ ਅਰੰਭ ਕਰਦਾ ਹਾਂ ਜਿਸ ਦੇ ਗੁਣ '੧ਓ' ਤੋਂ ਲੈ ਕੇ ਸੈਭੰ' ਤਕ ਦਿਤੇ ਹਨ।

**ਸਮੁੱਚੇ ਅਰਥ** :—ਪਰਮਾਤਮਾ ਜਾਂ ਰੱਬ ਕੇਵਲ ਇਕ ਹੈ, ਉਹ ਸਦਾ ਇਕ-ਰਸ ਰਹਿੰਦਾ ਹੋਇਆ ਹਰ ਥਾਂ ਵਿਆਪਕ ਹੈ। ਉਸ ਦਾ ਨਾਂ 'ਸਤਿ' ਜਾਂ 'ਹੋਂਦ ਵਾਲਾ' ਹੈ, ਉਹ ਸਦਾ ਇਕ-ਰਸ ਰਹਿਣ ਵਾਲੀ ਅਸਲੀਅਤ ਜਾਂ

ਸਚਾਈ ਹੈ। ਉਹ ਸਰਿਸ਼ਟੀ ਦਾ ਸਿਰਜਣਹਾਰ ਹੈ। ਉਹ ਸਮਰਥ ਤੇ ਚੇਤਨ ਸ਼ਖਸੀਅਤ ਹੈ ਅਤੇ ਸਾਰੇ ਜਗਤ ਵਿਚ ਵਿਆਪਕ ਹੈ। ਓ ਭੈ ਰਹਿਤ ਹੈ, ਵੈਰ ਰਹਿਤ ਹੈ। ਉਹ ਕਾਲ (ਸਮੇਂ) ਦੀ ਮਾਰ ਤੋਂ ਪਰੇ ਹੈ, ਉਸ ਦੇ ਸਰੂਪ ਵਿਚ ਸਮੇਂ ਦੇ ਲੰਘਣ ਨਾਲ ਕੋਈ ਤਬਦੀਲੀ ਨਹੀਂ ਹੁੰਦੀ, ਉਸ ਦਾ ਸਰੂਪ ਕਾਲ (ਮੌਤ) ਦੀ ਮਾਰ ਤੋਂ ਪਰੇ ਜਾਂ ਨਾਸ-ਰਹਿਤ ਹੈ। ਉਹ ਜੂਨਾਂ (ਜੰਮਣ ਮਰਨ ਦੇ ਗੇੜ) ਵਿਚ ਨਹੀਂ ਆਉਂਦਾ। ਉਸ ਦਾ ਪਰਕਾਸ਼ ਆਪਣੇ ਆਪ ਤੋਂ ਹੋਇਆ ਹੈ, ਉਹ ਹੋਰ ਕਿਸੇ ਦਾ ਸਾਜਿਆ ਹੋਇਆ ਨਹੀਂ। ਉਹ ਸਤਿ-ਗੁਰੂ (ਸੱਚੇ ਗੁਰੂ) ਦੀ ਕਿਰਪਾ ਨਾਲ ਮਿਲਦਾ ਹੈ।

ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ,
ਸਲੋਕ ਭੀ ਮਹਲੇ ਪਹਿਲ ਕੇ ਲਿਖੇ ॥

ਨੋਟ :—(੧) ਸ਼ਬਦ 'ਮਹਲਾ' ਦਾ ਠੀਕ ਉਚਾਰਨ 'ਮਹੱਲਾ' ਨਹੀਂ ਸਗੋਂ 'ਮਹਿਲਾ' ਹੈ, ਅਤੇ 'ਮਹਲਾ ੧' 'ਮਹਲਾ ੨', 'ਮਹਲਾ ੩' ਇਤਿ ਆਦਿਕ ਦਾ ਉਚਾਰਨ ਹੈ 'ਮਹਲਾ ਪਹਿਲਾ' 'ਮਹਲਾ ਦੂਜਾ' 'ਮਹਲਾ ਤੀਜਾ' ਇਤਿ ਆਦਿਕ।

(੨) ਸ਼ਬਦ 'ਮਹਲਾ' ਦਾ ਅਰਥ ਹੈ 'ਸਰੀਰ, ਕਾਇਆਂ, ਵਿਅਕਤ।' ਇਸ ਲਈ 'ਮਹਲਾ ਪਹਿਲਾ' ਦਾ ਅਰਥ ਹੈ 'ਗੁਰੂ ਨਾਨਕ ਪਹਿਲੀ ਕਾਇਆਂ ਜਾਂ ਵਿਅਕਤੀ', 'ਮਹਲਾ ਦੂਜਾ' ਤੇ 'ਮਹਲਾ ਤੀਜਾ' ਆਦਿ ਦਾ ਅਰਥ ਹੈ 'ਗੁਰੂ ਨਾਨਕ ਦੂਜੀ ਕਾਇਆਂ ਜਾ ਵਿਅਕਤੀ', 'ਗੁਰੂ ਨਾਨਕ ਤੀਜੀ ਕਾਇਆਂ ਜਾਂ ਵਿਅਕਤੀ' ਇਤਿ ਆਦਿ।

(੩) **ਸਲੋਕ ਭੀ ਮਹਲੇ ਪਹਿਲੇ ਕੇ ਲਿਖੇ** :—ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਰੰਥ ਸਾਹਿਬ ਦੀ ਬੀੜ ਤਿਆਰ ਕਰਨ ਕਰਾ-ਉਣ ਵੇਲੇ ਭਾਈ ਗੁਰਦਾਸ ਜੀ ਤੋਂ ਲਿਖਵਾਏ। ਇਨ੍ਹਾਂ ਤੋਂ ਇਹ ਗਲ ਵੀ ਸਿੱਧ ਹੁੰਦੀ ਹੈ ਕਿ ਬੀੜ ਤਿਆਰ ਹੋਣ ਤੋਂ ਪਹਿਲਾਂ 'ਆਸਾ ਦੀ ਵਾਰ' ਕੇਵਲ ੨੪ ਪਉੜੀਆਂ ਹੀ ਸੀ, ਜਿਵੇਂ ਆਮ ਵਾਰਾਂ ਹੋਇਆ ਕਰਦੀਆਂ ਹਨ।

(੪) ਹਰੇਕ ਸਲੋਕ ਜਿਸ ਪਉੜੀ ਦੇ ਨਾਲ ਪਹਿਲਾਂ ਦਰਜ ਹੈ, ਓਥੇ ਉਸ ਦਾ ਮੁਖ ਭਾਵ ਪਉੜੀ ਨਾਲ ਮਿਲਦਾ ਹੈ।

## ਟੁੰਡੇ ਅਸਰਾਜੈ ਕੀ ਧੁਨੀ

ਇਹ ਸ਼ਬਦ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲਿਖਵਾਏ ਹੋਏ ਹਨ ਅਤੇ ਇਨ੍ਹਾਂ ਦਾ ਅਰਥ ਹੈ :—ਇਹ ਵਾਰ ਟੁੰਡੇ ਰਾਜੇ ਅਸਰਾਜ ਦੀ ਵਾਰ ਦੀ ਸੁਰ ਉਤੇ ਗਾਉਣੀ ਹੈ।

ਉਸ ਵਾਰ ਦਾ ਨਮੂਨਾ ਇਹ ਹੈ :—

"ਭਬਕਿਓ ਸ਼ੇਰ ਸਰਬੂਲ ਰਾਇ ਰਣ ਮਾਰੂ ਵੱਜੇ।
ਖਾਨ ਸੁਲਤਾਨ ਬਡ ਸੂਰਮੇ ਵਿਚ ਰਣ ਦੇ ਗੱਜੇ।
ਖਤ ਲਿਖੇ ਟੁੰਡੇ ਅਸਿਰਾਜ ਨੂੰ ਪਾਤਸ਼ਾਹੀ ਅੱਜੇ।
ਟਿੱਕਾ ਸਾਰੰਗ ਥਾਪ ਕੇ ਭਰ ਦਿੱਤਾ ਲੱਜੇ।
ਛਤੇ ਪਾਇ ਅਸਿਰਾਇ ਜੀ ਸ਼ਾਹੀ ਧਰ ਸੱਜੇ।"

( ੧ )

### ਸਲੋਕੁ ਮਹਲਾ ੧

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ ॥੧॥

**ਪਦ-ਅਰਥ** :—ਦਿਉਹਾੜੀ—ਦਿਨ। ਸਦ ਵਾਰ—ਸੌ ਵਾਰੀਂ। ਜਿਨਿ—ਜਿਸ ਨੇ। ਕਰਤ—ਕਰਦਿਆਂ, ਬਣਾਉਂਦਿਆਂ। ਵਾਰ—ਡੇਰ, ਚਿਰ।

**ਅਰਥ** :—ਮੈਂ ਆਪਣੇ ਗੁਰੂ ਤੋਂ ਦਿਨ ਵਿਚ ਸੌ ਵਾਰੀਂ ਸਦਕੇ (ਕੁਰਬਾਨ) ਜਾਂਦਾ ਹੈ, ਜਿਸ ਨੇ ਮਨੁੱਖਾਂ ਤੋਂ ਦੇਵਤੇ ਬਣਾ ਦਿਤੇ, ਅਤੇ ਜਿਸ ਨੂੰ ਇਉਂ ਕਰਦਿਆਂ ਡੇਰ ਨਾ ਲੱਗੀ।

### ਮਹਲਾ ੨

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆ ਗੁਰ ਬਿਨ ਘੋਰ ਅੰਧਾਰ ॥ ੨ ॥

**ਪਦ-ਅਰਥ** :—ਸਉ—ਸੌ। ਉਗਵਹਿ—ਉਚੇ ਹੋਣ, ਚੜ੍ਹਨ। ਚੜਹਿ—ਚੜ੍ਹਨ। ਏਤੇ ਚਾਨਣ—ਇੰਨੀਆਂ ਰੋਸ਼ਨੀਆਂ। ਹੋਦਿਆ—ਹੁੰਦਿਆਂ

ਘੋਰ ਅੰਧਾਰ—ਘੁਪ ਹਨੇਰਾ ।

**ਅਰਥ** :—ਜੇ ਸੌ ਚੰਦ ਅਤੇ ਹਜ਼ਾਰ ਸੂਰਜ ਵੀ ਚੜਨ, ਤਾਂ ਵੀ ਇਨੇ ਚਾਨਣ (ਇੰਨੀਆਂ ਰੌਸ਼ਨੀਆ) ਹੁੰਦਿਆਂ, ਜੇ ਗੁਰੂ ਨਾ ਹੋਵੇ, ਤਾਂ ਘੁਪ ਹਨੇਰਾ ਹੀ ਹੋਵੇਗਾ ।

ਮਹਲਾ ੧

ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥
ਛੁਟੇ ਤਿਲ ਬੂਆੜ ਜਿਉਂ ਸੁੰਞੇ ਅੰਦਰਿ ਖੇਤ ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥੩॥

**ਪਦ-ਅਰਥ**;—ਨਾਨਕ—ਹੇ ਨਾਨਕ ! ਨ ਚੇਤਨੀ—ਨਹੀਂ ਚੇਤਦੇ, ਚੇਤੇ ਨਹੀਂ ਕਰਦੇ, ਪਰਵਾਹ ਨਹੀਂ ਕਰਦੇ । ਮਨਿ ਆਪਣੈ-ਆਪਣੇ ਮਨ ਵਿਚ । ਸੁਚੇਤ—ਸਿਆਣੇ । ਬੂਆੜ—ਦਾਣਿਆਂ ਤੋਂ ਸਖਣ, ਫਲੀਹਣ, ਨਿਕਮੇ । ਛੁਟ—ਛੱਡੇ ਗਏ ।ਛੁਟਿਆ—ਛੱਡ ਗਏ ਹੋਇਆਂ । ਸਉ—ਸੌ । ਨਾਹ—ਖਸਮ । ਬਪੁੜੇ-ਵਿਚਾਰੇ ।

**ਅਰਥ** :—ਹੇ ਨਾਨਕ ! ਜਿਹੜੇ ਬੰਦੇ ਗੁਰੂ ਨੂੰ ਚੇਤੇ ਨਹੀ ਕਰਦੇ ਅਤੇ ਆਪਣੇ ਦਿਲ (ਆਪਣੇ ਆਪ) ਵਿਚ ਸਿਆਣੇ ਬਣੀ ਬੈਠੇ ਹਨ, ਉਹ ਇਉਂ ਹਨ ਜਿਉਂ ਨਿਕੰਮੇ ਦਾਣਿਆਂ ਤੋਂ ਸੱਖਣੇ ਤਿਲਾਂ ਦੇ ਉਹ ਬੂਟੇ ਜੋ ਪੈਲੀ ਵਿਚ ਸੁੰਞੇ ਛੱਡ ਦਿਤੇ ਜਾਂਦੇ ਹਨ । ਹੇ ਨਾਨਕ ! ਉਨ੍ਹਾਂ ਦੇ ਖੇਤ ਵਿਚ ਛਡੇ ਗਏ ਹੋਇਆਂ ਦੇ ਸੌ ਖਸਮ ਬਣ ਪੈਂਦੇ ਹਨ (ਭਾਵ ਜਣਾ ਖਣਾ ਉਨ੍ਹਾ ਦਾ ਮਾਲਕ ਬਣ ਜਾਂਦਾ ਹੈ) । ਉਨ੍ਹਾਂ ਵਿਚਾਰਿਆਂ ਦਾਣਿਆ ਤੋਂ ਸੱਖਣੇ ਤਿਲਾਂ ਨੂੰ ਫੁੱਲ ਵੀ ਲਗਦੇ ਹਨ ਤੇ ਫਲੀਆਂ ਵੀ (ਉਹ ਫੁੱਲਦੇ ਵੀ ਹਨ ਤੇ ਫਲਦੇ ਵੀ), ਪਰ ਉਨ੍ਹਾਂ ਦੀਆਂ ਫਲੀਆਂ ਵਿਚ ਦਾਣਿਆਂ ਦੇ ਥਾਂ ਸੁਆਹ ਹੁੰਦੀ ਹੈ ।

ਪਉੜੀ ।

ਆਪੀਨੈ ਆਪ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥

ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥ ੧ ॥

**ਪਦ-ਅਰਥ** :—ਆਪੀਨੈ੍—ਆਪ ਨੇ ਹੀ,ਆਪ ਹੀ । ਆਪੁ ਸਾਜਿਓ—ਆਪਣੇ ਆਪ ਨੂੰ ਸਾਜਿਆ ਜਾਂ ਬਣਾਇਆ । ਨਾਉ—ਨਾਮ । ਦੁਯੀ—ਦੂਜੀ। ਕਰਿ—ਕਰ ਕੇ । ਚਾਉ—ਖੁਸ਼ੀ, ਅਨੰਦ । ਤੁਸਿ—ਤ੍ਰੁੱਠਿ ਕੇ, ਪਰਸੰਨ ਹੋ ਕੇ । ਦੇਵਹਿ—ਦੇਂਦਾ ਹੈਂ । ਕਰਹ—ਕਰਦਾ ਹੈਂ । ਪਸਾਉ—ਕਿਰਪਾ, ਬਖਸ਼ਸ਼ । ਜਾਣੋਈ—ਜਾਣਨਹਾਰ, ਜਾਣੂੰ । ਸਭਸੈ—ਸਭਨਾਂ ਦਾ । ਦੇ ਲੈਸਹਿ—ਦੇ ਕੇ ਲੈ ਲਵੇਂਗਾ । ਕਵਾਉ—ਸਰੀਰ ।

**ਅਰਥ** :—ਰੱਬ ਨੇ ਆਪ ਹੀ ਆਪਣੇ ਆਪ ਨੂੰ ਸਾਜਿਆ (ਬਣਾਇਆ) ਅਤੇ ਆਪ ਹੀ ਆਪਣਾ ਨਾਮ ਰੂਪ ਧਾਰਿਆ । ਆਪਣੇ ਤੋਂ ਇਲਾਵਾ ਉਸ ਨੇ ਕੁਦਰਤ ਰਚੀ, ਉਸ ਵਿਚ ਆਸਣ ਜਮਾ ਕੇ (ਭਾਵ, ਵਿਆਪਕ ਹੋ ਕੇ) ਉਹ ਉਸ ਨੂੰ ਖੁਸ਼ੀ ਸਹਿਤ ਵੇਖ ਰਿਹਾ ਹੈ । ਹੇ ਕਰਤਾਰ ! ਤੂੰ ਆਪ ਹੀ ਜੀਵਾਂ ਨੂੰ ਦਾਤਾਂ ਦੇਣ ਵਾਲਾ ਦਾਤਾਰ ਹੈਂ ਅਤੇ ਆਪ ਹੀ ਉਨ੍ਹਾਂ ਨੂੰ ਸਾਜਣ ਵਾਲਾ ਸਿਰਜਣਹਾਰ ਹੈਂ ਤੂੰ ਆਪ ਹੀ ਤ੍ਰੁੱਠ ਕੇ (ਮਿਹਰਬਾਨ ਜਾਂ ਪਰਸੰਨ ਹੋ ਕੇ) ਜੀਵਾਂ ਨੂੰ ਦੇਂਦਾ ਹੈਂ ਅਤੇ ਬਖਸ਼ਸ਼ਾਂ ਕਰਦਾ ਹੈਂ । ਤੂੰ ਸਭਨਾਂ ਦਾ ਜਾਣਨ-ਹਾਰ (ਜਾਣੂੰ) ਹੈਂ । ਜਿੰਦ ਤੇ ਸਰੀਰ ਦੇ ਕੇ ਤੂੰ ਆਪ ਹੀ ਲੈ ਲਵੇਂਗਾ (ਭਾਵ, ਤੂੰ ਆਪ ਹੀ ਜਿੰਦ ਜਾਂ ਜਾਨ ਬਖਸ਼ਦਾ ਹੈਂ ਅਤੇ ਆਪ ਹੀ ਫੇਰ ਲੈ ਲੈਂਦਾ ਹੈਂ) ਤੂੰ ਕੁਦਰਤ ਵਿਚ ਆਸਣ ਜਮਾ ਕੇ ਸਭ ਕੁਝ ਖੁਸ਼ੀ ਸਹਿਤ ਵੇਖ ਰਿਹਾ ਹੈਂ । ੧ ।

( ੨ )

**ਸਲੋਕੁ ਮ: ੧**

ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥
ਸਚੇ ਤੇਰੇ ਲੋਅ ਸਚੇ ਆਕਾਰ ॥

**ਪਦ-ਅਰਥ** :—ਸਚੇ—ਸਦਾ ਥਿਰ ਰਹਿਣ ਵਾਲੇ, ਸੱਚੀਂ ਮੁਚੀਂ

ਦੇ। ਖੰਡ—ਟੁਕੜੇ, ਹਿੱਸੇ, ਸਰਿਸ਼ਟੀ ਦੇ ਹਿੱਸੇ। ਬ੍ਰਹਮੰਡ—ਸਰਿਸ਼ਟੀ। ਲੋਅ-ਭਵਨ, ਚੌਦਾਂ ਲੋਕ। ਆਕਾਰ—ਸਰੂਪ, ਸ਼ਕਲਾ ਭਾਂਤ ਭਾਂਤ ਦੇ ਜੀਅ ਜੰਤ ਤੇ ਹੋਰ ਸ਼ੈਆਂ ਜੋ ਦਿਸਦੀਆਂ ਹਨ।

**ਅਰਥ** :—ਹੇ ਪਰਮਾਤਮਾ ! ਤੇਰੀ ਪੈਦਾ ਕੀਤੀ ਹੋਈ ਸਰਿਸ਼ਟੀ ਅਤੇ ਉਸ ਦੇ ਹਿੱਸੇ ਸਦਾ ਥਿਰ ਰਹਿਣ ਵਾਲੇ (ਜਾਂ ਸੱਚੀਂ ਮੁਚੀਂ ਦੇ) ਹਨ। ਤਰੇ ਬਣਾਏ ਹੋਏ ਚੌਦਾਂ ਲੋਕ ਅਤੇ ਰੰਗਾ ਰੰਗ ਦੇ ਜੀਅ ਜੰਤ ਤੇ ਪਦਾਰਥ ਆਦਿ ਸਭ ਥਿਰ ਰਹਿਣ ਵਾਲੇ (ਜਾਂ ਸਚੀਂ ਮੁਚੀਂ ਦੇ ਹਨ, ਕੋਈ ਭਰਮ ਭੁਲਖਾ ਜਾਂ ਸੁਫਨਾ ਨਹੀਂ) ਹਨ।

ਸਚੇ ਤੇਰੇ ਕਰਣੇ ਸਰਬ ਬੀਚਾਰ।

[ਕਰਣੇ—ਕੰਮ। ਸਰਬ—ਸਾਰੇ]

**ਅਰਥ** :—ਤੇਰੇ ਸੱਭੇ ਕੰਮ ਅਤੇ ਤੇਰੇ ਵਿਚਾਰ ਸੱਚੇ ਜਾਂ ਨਾਸ ਰਹਿਤ ਹਨ।

ਸਚਾ ਤੇਰਾ ਅਮਰੁ ਸਚਾ ਦੀਬਾਣੁ ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥
ਸਚਾ ਤੇਰਾ ਕਰਮੁ ਸਚਾ ਨੀਸਾਣੁ ॥

**ਪਦ-ਅਰਥ** :—ਅਮਰੁ—ਹੁਕਮੁ ਰਾਜ, ਪਾਤਸ਼ਾਹੀ। ਦੀਬਾਣੁ—ਦੀਵਾਨ। ਕਚਹਿਰੀ, ਦਰਬਾਰ। ਫੁਰਮਾਣ—ਹੁਕਮ, ਹੁਕਮਨਾਮਾ। ਕਰਮੁ—ਬਖਸ਼ਸ਼। ਨੀਸਾਣੁ—ਨਿਸ਼ਾਨ, ਬਖਸ਼ਸ਼ ਦਾ ਨਿਸ਼ਾਨ।

**ਅਰਥ** :—ਹ ਕਰਤਾਰ ! ਤੇਰਾ ਰਾਜ, ਤੇਰਾ ਦਰਬਾਰ ਜਾਂ ਰਾਜ-ਪ੍ਰਬੰਧ ਤੇਰਾ ਹੁਕਮ ਅਤੇ ਹੁਕਮਨਾਮਾ ਸਭ ਅਟੱਲ ਹਨ। ਤੇਰੀ ਬਖਸ਼ਸ਼ ਸਦਾ ਲਈ ਥਿਰ ਹੈ ਅਤੇ ਬਖਸ਼ਸ਼ਾਂ ਦਾ ਨਿਸ਼ਾਨ (ਭਾਵ, ਬੇਅੰਤ ਵਸਤੂਆਂ ਜੋ ਤੂੰ ਜੀਵਾਂ ਨੂੰ ਬਖਸ਼ ਰਿਹਾ ਹੈਂ) ਸਦਾ ਵਾਸਤੇ ਥਿਰ ਹੈ।

ਸਚੇ ਤੁਧੁ ਆਖਹਿ ਲੱਖ ਕਰੋੜਿ ॥
ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥

[ਸਚੈ—ਉਸ ਸੱਚੇ ਦੇ। ਤਾਣਿ—ਤਾਣ ਵਿਚ। ਜੋਰਿ—ਜੋਰ ਵਿਚ]

**ਅਰਥ** :—ਲੱਖਾਂ ਕਰੋੜਾਂ ਜੀਵ ਜੋ ਤੈਨੂੰ ਸਿਮਰ (ਯਾਦ ਕਰ) ਰਹੇ ਹਨ, ਥਿਰ-ਰਹਿਣੇ ਹਨ; ਇਹ ਸਾਰੇ ਹੀ ਤੇਰੇ ਹੀ ਤਾਣ ਤੇ ਜ਼ੋਰ ਵਿਚ (ਤੇਰੇ ਹੀ ਆਸਰੇ) ਹਨ।

ਸਚੀ ਤੇਰੀ ਸਿਫਤਿ ਸਚੀ ਸਾਲਾਹ ॥
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥

**ਅਰਥ** :—ਤੇਰੀ ਉਪਮਾ ਕਰਨੀ ਜਾਂ ਤੇਰੇ ਗੁਣ ਗਾਉਣੇ ਵੀ ਥਿਰ ਰਹਿਣ ਵਾਲਾ ਕੰਮ ਹੈ। ਹੇ ਸੱਚੇ ਪਾਤਸ਼ਾਹ! ਤੇਰੀ ਰਚਨਾ ਵੀ ਸਦਾ ਥਿਰ ਰਹਿਣ ਵਾਲਾ ਸਿਲਸਿਲਾ ਹੈ।

ਨਾਨਕ ਸਚੁ ਧਿਆਇਨਿ ਸਚੁ ॥
ਜੋ ਮਰਿ ਜੰਮੇ ਸੁ ਕਚੁ ਨਿਕਚੁ ॥ ੧ ॥

**ਪਦ-ਅਰਥ** :—ਧਿਆਇਨਿ—ਧਿਆਉਂਦੇ ਹਨ, ਸਿਮਰਦੇ ਹਨ। ਮਰਿ—ਮਰ ਕੇ। ਮਰਿ ਜੰਮੇ—ਮਰ ਕੇ ਜੰਮੇ, ਜੋ ਮਰਦੇ ਤੇ ਜੰਮਦੇ ਹਨ, ਜੰਮਣ ਮਰਨ ਦੇ ਚੱਕਰ ਵਿਚ ਪੈਂਦੇ ਹਨ। ਸੁ—ਉਹ। ਕਚੁ ਨਿਕਚ—ਬਿਲਕੁਲ ਕੱਚਾ।

**ਅਰਥ** :—ਹੇ ਨਾਨਕ! ਜੋ ਜੀਵ ਉਸ ਸੱਚੇ (ਸਦਾ ਥਿਰ-ਰਹਿਣੇ) ਪਰਮਾਤਮਾ ਨੂੰ ਸਿਮਰਦੇ ਹਨ, ਉਹ ਵੀ ਉਸ ਵਾਂਗਰ ਹੀ ਥਿਰ-ਰਹਿਣੇ ਹਨ, ਉਸ ਦਾ ਰੂਪ ਹੀ ਹਨ, ਪਰ ਜੋ ਜੰਮਣ ਮਰਨ ਦੇ ਚੱਕਰ ਵਿਚ ਪਏ ਹੋਏ ਹਨ, ਉਹ ਬਿਲਕੁਲ ਕੱਚੇ ਹਨ (ਭਾਵ, ਉਹ ਬਿਨਸਣਹਾਰ ਹਨ, ਰੱਬ ਦਾ ਰੂਪ ਨਹੀਂ ਬਣੇ)।੧।

ਮਹਲਾ ੧

ਵਡੀ ਵਡਿਆਈ ਜਾ ਵਡਾ ਨਾਉ ॥
ਵਡੀ ਵਡਿਆਈ ਜਾ ਸਚੁ ਨਿਆਉ ॥
ਵਡੀ ਵਡਿਆਈ ਜਾ ਨਿਹਚਲੁ ਥਾਉ ॥

ਵਡੀ ਵਡਿਆਈ ਜਾਣੈ ਆਲਾਉ ॥
ਵਡੀ ਵਡਿਆਈ ਬੁਝੈ ਸਭਿ ਭਾਉ ॥
ਵਡੀ ਵਡਿਆਈ ਜਾ ਪੁਛਿ ਨ ਦਾਤਿ ॥
ਵਡੀ ਵਡਿਆਈ ਜਾ ਆਪੇ ਆਪਿ ॥
ਨਾਨਕ ਕਾਰ ਨ ਕਥਨੀ ਜਾਇ ॥
ਕੀਤਾ ਕਰਣਾ ਸਰਬ ਰਜਾਇ ॥ ੨ ॥

**ਪਦ-ਅਰਥ** :—ਜਾ—ਜਾਂ ਕਿ, ਕਿਉਂਕਿ । ਨਾਉ—ਪਰਕਾਸ਼ । ਨਿਆਉ—ਇਨਸਾਫ਼ । ਨਿਹਚਲੁ—ਨਾ ਚੱਲਣ ਵਾਲਾ; ਅਬਨਾਸੀ, ਅਡੋਲ । ਥਾਉ—ਆਸਣ । ਅਲਾਉ—ਅਲਾਪ, ਆਖੀ ਹੋਈ ਗੱਲ । ਭਾਉ—ਭਾਵ, ਵਲਵਲੇ । ਪੁਛਿ—ਪੁਛ ਕੇ । ਕਾਰ—ਕਰਨੀ, ਕੁਦਰਤ । ਕੀਤਾ ਕਰਣਾ—ਜੋ ਕੀਤਾ ਹੈ ਤੇ ਜੋ ਕਰਨਾ ਹੈ; ਉਸ ਦੀ ਰਚੀ ਹੋਈ ਕੁਦਰਤ । ਰਜਾਇ—ਰਜ਼ਾ ਵਿਚ, ਉਸ ਦੇ ਹੁਕਮ ਵਿਚ ।

**ਅਰਥ** :—ਪਰਮਾਤਮਾ ਦੀ ਮਹਾਨਤਾ ਬਹੁਤ ਵੱਡੀ ਹੈ ਕਿਉਂਕਿ ਉਸ ਦੇ ਗੁਣਾਂ ਦਾ ਪਰਕਾਸ਼ ਵੱਡਾ ਹੈ । ਉਸ ਦਾ ਵੱਡਾ ਗੁਣ ਇਹ ਹੈ ਕਿ ਉਸ ਦਾ ਨਿਆਂ (ਇਨਸਾਫ਼) ਸੱਚਾ (ਅਟੱਲ) ਹੈ । ਉਸ ਦੀ ਇਕ ਵੱਡੀ ਸਿਫ਼ਤ ਇਹ ਹੈ ਕਿ ਉਸ ਦਾ ਆਸਣ ਅਡੋਲ ਹੈ । ਪਰਮਾਤਮਾ ਦੀ ਇਕ ਵੱਡੀ ਵਡਿਆਈ ਇਹ ਹੈ ਕਿ ਉਹ ਜੀਵਾਂ ਦਾ ਆਖਿਆ ਸਮਝ ਲੈਂਦਾ ਹੈ (ਭਾਵ, ਜੋ ਅਰਦਾਸ ਬੇਨਤੀ ਜੀਵ ਕਰਦੇ ਹਨ, ਉਸ ਨੂੰ ਉਹ ਜਾਣਦਾ ਹੈ) ਅਤੇ ਸਾਰਿਆਂ ਦੇ ਦਿਲਾਂ ਦੇ ਭਾਵਾਂ ਵਲਵਲਿਆਂ ਨੂੰ ਸਮਝਦਾ ਹੈ । ਉਸ ਦੀ ਵੱਡੀ ਸਿਫ਼ਤ ਇਕ ਇਹ ਹੈ ਕਿ ਉਹ ਕਿਸੇ ਕੋਲੋਂ ਪੁਛ ਕੇ ਜਾਂ ਕਿਸੇ ਦੀ ਸਲਾਹ ਲੈ ਕੇ ਦਾਤਾਂ ਨਹੀਂ ਦੇਂਦਾ, ਸਗੋਂ ਆਪਣੇ ਆਪ ਬੇਅੰਤ ਦਾਤਾਂ ਬਖਸ਼ਦਾ ਹੈ ਕਿਉਂਕਿ ਉਹ ਆਪਣੇ ਆਪ ਵਿਚ ਸੁਤੰਤਰ ਤੇ ਖੁਦ-ਮੁਖਤਾਰ ਹੈ । ਹੇ ਨਾਨਕ ! ਰੱਬ ਦੀ ਕਰਨੀ ਦਾ ਬਿਆਨ ਨਹੀਂ ਕੀਤਾ ਜਾ ਸਕਦਾ । ਜੋ ਕੁਝ ਉਸ ਨੇ ਕੀਤਾ ਹੈ ਜਾਂ ਕਰਨਾ ਹੈ (ਜਾਂ, ਉਸ ਦੀ ਰਚੀ ਹੋਈ ਕੁਦਰਤ) ਸਭ ਉਸ ਦੇ ਹੁਕਮ ਦੇ ਵਿਚ ਹੈ । ੨ ।

ਇਹ ਜਗੁ ਸਚੇ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ।

**ਅਰਥ** :—ਇਹ ਸੰਸਾਰ ਸੱਚੇ (ਸਦਾ ਥਿਰ ਰਹਿਣ ਵਾਲੇ) ਰੱਬ ਦਾ ਨਿਵਾਸ-ਅਸਥਾਨ ਹੈ, ਉਹ ਇਸ ਵਿਚ ਵੱਸਦਾ ਹੈ ।

ਇਕਨ੍ਹਾ ਹੁਕਮ ਸਮਾਇ ਲਏ
ਇਕਨ੍ਹਾ ਹੁਕਮੇ ਕਰੇ ਵਿਣਾਸੁ ॥
ਇਕਨ੍ਹਾ ਭਾਣੈ ਕਢਿ ਲਏ
ਇਕਨ੍ਹਾ ਮਾਇਆ ਵਿਚ ਨਿਵਾਸੁ ॥

**ਪਦ-ਅਰਥ** :—ਇਕਨਾ—ਕਈ ਜੀਵਾਂ ਨੂੰ । ਹੁਕਮਿ—ਹੁਕਮ ਅਨੁਸਾਰ । ਸਮਾਇ ਲਏ—ਆਪਣੇ ਵਿਚ ਸਮਾ ਲੈਂਦਾ ਹੈ । ਵਿਣਾਸੁ—ਨਾਸ । ਭਾਣੈ—ਆਪਣੀ ਰਜ਼ਾ ਅਨੁਸਾਰ ।

**ਅਰਥ**:—ਪਰਮਾਤਮਾ ਕਈ ਜੀਵਾਂ ਨੂੰ ਆਪਣੇ ਹੁਕਮ ਅਨੁਸਾਰ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਜਾਂ ਆਪਣੇ ਨਾਲ ਇਕ-ਰੂਪ ਕਰ ਲੈਂਦਾ ਹੈ, ਅਤੇ ਕਈਆਂ ਨੂੰ ਆਪਣੇ ਹੁਕਮ ਮੂਜਬ ਨਾਸ ਕਰ ਦੇਂਦਾ ਹੈ । ਕਈ ਜੀਵਾਂ ਨੂੰ ਉਹ ਆਪਣੀ ਰਜ਼ਾ ਅਨੁਸਾਰ ਮਾਇਆ ਦੇ ਜਾਲ ਜਾਂ ਮੋਹ ਵਿਚੋਂ ਕੱਢ ਲੈਂਦਾ (ਆਜ਼ਾਦ ਕਰ ਦੇਂਦਾ) ਹੈ ਅਤੇ ਕਈਆਂ ਨੂੰ ਮਾਇਆ ਵਿਚ ਫਸਾਈ ਰੱਖਦਾ ਹੈ ।

ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੈ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰ ਪਰਗਾਸੁ ।੩।

**ਪਦ-ਅਰਥ** :—ਏਵ ਭਿ—ਇੰਜ ਵੀ, ਇਸ ਤਰ੍ਹਾਂ ਭੀ, ਇਹ ਗੱਲ ਵੀ। ਆਖਿ ਨਾ ਜਾਪਈ—ਆਖੀ ਨਹੀਂ ਜਾ ਸਕਦੀ । ਆਣੈ ਰਾਸਿ-ਰਾਸ ਕਰਦਾ

ਹੈ, ਸੁਧਾਰਦਾ ਹੈ, ਸਿੱਧੇ ਰਾਹੇ ਪਾਉਂਦਾ ਹੈ । ਗੁਰਮੁਖਿ—ਗੁਰੂ ਦੇ ਮੁਖ ਤੋਂ, ਗੁਰੂ ਦੀ ਰਾਹੀਂ । ਜਾਣੀਐ—ਜਾਣੀਦਾ ਹੈ। ਪਰਗਾਸੁ—ਚਾਨਣ ।

**ਅਰਥ** :—ਇਹ ਗੱਲ ਵੀ ਦੱਸੀ ਨਹੀਂ ਜਾ ਸਕਦੀ ਕਿ ਵਾਹਿਗੁਰੂ ਕਿਸ ਮਨੁੱਖ ਨੂੰ ਸੁਧਾਰੇਗਾ ਜਾਂ ਸਿੱਧੇ ਰਾਹੇ ਪਾਵੇਗਾ। ਹੇ ਨਾਨਕ ! ਜਿਸ ਮਨੁੱਖ ਨੂੰ ਉਹ ਕਰਤਾਰ ਆਪ ਚਾਨਣ ਬਖਸ਼ਦਾ ਹੈ, ਉਸ ਨੂੰ ਗੁਰੂ ਦੀ ਰਾਹੀਂ ਸਮਝ ਪੈ ਜਾਂਦੀ ਹੈ ।

## ਪਉੜੀ ।

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ।
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ।
ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ।
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਅ ।
ਲਿਖ ਨਾਵੈ ਧਰਮੁ ਬਹਾਲਿਆ ॥ ੨ ॥

**ਪਦ-ਅਰਥ** :—ਲਿਖਿ—ਲਿਖ ਕੇ । ਨਾਵੈ—ਨਾਮ । ਧਰਮੁ ਮੁਨਸਫ਼ ਚੁਣਿ—ਚੁਣ ਕੇ । ਸਚੇ ਹੀ ਸਚਿ—ਨਿਰੋਲ ਸਚ ਅਨੁਸਾਰ । ਜਜਮਾਲਿਆ-ਕੋਹੜੇ, ਮੰਦੇ ਜੀਵ । ਨ ਪਾਇਨ—ਨਹੀਂ ਪਾਉਂਦੇ । ਕੂੜਿਆਰ—ਝੂਠੇ, ਕੂੜ ਕਮਾਉਣ ਵਾਲੇ । ਮੁਹ ਕਾਲੈ—ਕਾਲੇ ਮੂੰਹ ਨਾਲ। ਦੋਜਕਿ ਦੋਜਕ ਵਿਚ, ਨਰਕ ਵਿਚ । ਚਾਲਿਆ—ਧੱਕੇ ਜਾਂਦੇ ਹਨ । ਨਾਇ—ਨਾਮ ਵਿਚ । ਰਤੇ-ਰੰਗੇ ਗਏ। ਜਿਣਿ—ਜਿੱਤ ਕੇ । ਹਾਰਿ—ਹਾਰ ਕੇ । ਸਿ—ਉਹ ।

**ਅਰਥ** :—ਹੇ ਨਾਨਕ ! ਪਰਮਾਤਮਾ ਨੇ ਮਨੁੱਖਾਂ ਨੂੰ ਪੈਦਾ ਕਰ ਕੇ ਉਨ੍ਹਾਂ ਦੇ ਅੰਦਰ ਆਪਣਾ ਨਾਮ ਉੱਕਰ ਕੇ ਮੁਨਸਫ਼ ਦੇ ਤੌਰ ਤੇ ਬਿਠਾ ਦਿਤਾ ਹੈ, ਉਸ ਨਾਮ ਰੂਪ ਮੁਨਸਫ ਦੀ ਹਜ਼ੂਰੀ ਵਿਚ ਕੇਵਲ ਸੱਚ ਦੇ ਅਨੁਸਾਰ ਫ਼ੈਸਲਾ ਹੁੰਦਾ ਹੈ, ਅਤੇ ਭੈੜੇ ਆਦਮੀ ਨਿਖੇੜ ਕੇ ਵੱਖ ਕੀਤੇ ਜਾਂਦੇ ਹਨ। ਕੂੜ ਕਮਾਉਣ ਵਾਲਿਆਂ ਨੂੰ ਢੋਈ ਨਹੀਂ ਮਿਲਦੀ, ਕਾਲੇ ਮੂੰਹ ਕਰ ਕੇ ਉਨ੍ਹਾਂ ਨੂੰ ਨਰਕਾਂ ਵਿਚ ਧੱਕਿਆ ਜਾਂਦਾ ਹੈ । ਜਿਹੜੇ ਮਨੁੱਖ ਤੇਰੇ ਨਾਮ ਵਿਚ ਰੰਗੇ ਹੋਏ

ਹਨ (ਜਿਹੜੇ ਤੇਰੇ ਨਾਮ ਨਾਲ ਪਿਆਰ ਕਰਦੇ ਹਨ), ਉਹ ਜੀਵਨ ਦੀ ਬਾਜ਼ੀ ਜਿੱਤ ਕੇ ਜਾਂਦੇ ਹਨ (ਉਹ ਆਪਣਾ ਜੀਵਨ ਸਫ਼ਲਾ ਕਰ ਜਾਂਦੇ ਹਨ) ਅਤੇ ਠੱਗੀ ਧੋਖਾ ਕਰਨ ਵਾਲੇ ਬੰਦੇ ਜਨਮ ਦੀ ਬਾਜ਼ੀ ਹਾਰ ਕੇ ਜਾਂਦੇ ਹਨ (ਉਹ ਆਪਣਾ ਜਨਮ ਅਕਾਰਥ ਹੀ ਗੁਆ ਜਾਂਦੇ ਹਨ) ਪਰਮਾਤਮਾ ਨੇ ਮਨੁੱਖ ਦੇ ਅੰਦਰ ਆਪਣਾ ਨਾਮ ਉੱਕਰ ਕੇ ਮੁਨਸਫ਼ ਦੇ ਤੌਰ ਤੇ ਬਿਠਾਇਆ ਹੋਇਆ ਹੈ । ੨ ।

( ੩ )

ਸਲੋਕੁ ਮ:

ਵਿਸਮਾਦੁ ਨਾਦ ਵਿਸਮਾਦੁ ਵੇਦ ॥

**ਪਦ-ਅਰਥ** :—ਵਿਸਮਾਦੁ-ਹਰਾਨਗੀ । ਨਾਦ-ਅਵਾਜ਼, ਰਾਗ । ਵੇਦ—ਹਿੰਦ ਮਤ ਦ ਪੁਸਤਕ ਜੋ ਚਾਰ ਹਨ ।

**ਅਰਥ** :—ਕਿੰਨੀਆਂ ਹੀ ਅਵਾਜ਼ਾਂ ਜਾਂ ਬੋਲੀਆਂ ਹਨ ਅਤੇ ਕਿੰਨੀਆਂ ਹੀ ਧਾਰਮਕ ਪੁਸਤਕਾਂ ਹਨ । ਵੇਖ ਸੁਣ ਕੇ ਅਸਚਰਜ ਜਾਂ ਹਰਾਨ ਰਹਿ ਜਾਈਦਾ ਹੈ ।

ਵਿਸਮਾਦੁ ਜੀਅ ਵਿਸਮਾਦੁ ਭੇਦ ॥

ਵਿਸਮਾਦੁ ਰੂਪ ਵਿਸਮਾਦੁ ਰੰਗ ॥

ਵਿਸਮਾਦੁ ਨਾਂਗੇ ਫਿਰਹਿ ਜੰਤ ॥

**ਪਦ-ਅਰਥ** :—ਭੇਦ—ਜੀਵਾਂ ਦੀਆਂ ਵੰਨਗੀਆਂ ਜਾਂ ਕਿਸਮਾਂ । ਰੂਪ ਸ਼ਕਲਾਂ । ਫਿਰਹਿ—ਫਿਰਦੇ ਹਨ । ਜੰਤ—ਜਨੌਰ ।

**ਅਰਥ** :—ਕਿੰਨੇ ਹੀ ਜੀਵ ਹਨ ਤੇ ਕਿੰਨੀਆਂ ਹੀ ਉਨ੍ਹਾਂ ਦੀਆਂ ਵੰਨਗੀਆਂ ਜਾਂ ਕਿਸਮਾਂ ਵੇਖ ਕੇ ਹਰਾਨ ਹੋਈਦਾ ਹੈ । ਹੈਰਾਨਗੀ ਪੈਦਾ ਕਰਨ ਵਾਲੇ ਹਨ । ਜੀਵਾਂ ਤੇ ਸ਼ੈਆਂ ਦੇ ਅਨੇਕਾਂ ਰੂਪ (ਸ਼ਕਲਾਂ) ਅਤੇ ਰੰਗ । ਹਰਾਨ ਕਰਨ ਵਾਲੀ ਹੈ ਇਹ ਗੱਲ ਕਿ ਕਿੰਨੇ ਜਨੌਰ ਨੰਗੇ ਹੀ ਫਿਰਦੇ ਹਨ ।

ਵਿਸਮਾਦੁ ਪਉਣ ਵਿਸਮਾਦੁ ਪਾਣੀ ॥

ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥

**ਪਦ-ਅਰਥ** :—ਅਗਨੀ—ਅੱਗਾਂ ਅਗਨੀਆਂ । ਖੇਡਹਿ—ਖੇਡਦੀਆਂ ਹਨ । ਵਿਡਾਣੀ—ਅਚਰੇਜ ।

**ਅਰਥ** :—ਕਿਤੇ ਪੌਣ (ਹਵਾ) ਹੈ, ਕਿਤੇ ਪਾਣੀ ਹੈ । ਵੇਖ ਵੇਖ ਹਰਾਨਗੀ ਹੁੰਦੀ ਹੈ । ਕਈ ਤਰ੍ਹਾਂ ਦੀਆਂ ਅੱਗਾਂ ਹਰਾਨ ਕਰਨ ਵਾਲੀਆਂ ਖੇਡਾਂ ਕਰ ਰਹੀਆਂ ਹਨ ।

ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥

ਵਿਸਮਾਦੁ ਸਾਦਿ ਲਗਹਿ ਪਰਾਣੀ ॥

**ਪਦ-ਅਰਥ** :—ਖਾਣੀ—ਸਰਿਸ਼ਟੀ ਦੀ ਉਤਪਤੀ ਦੀਆਂ ਚਾਰ ਖਾਣੀਆਂ ਅੰਡਜ, ਜੇਰਜ, ਸੇਤਜ ਉਤਭਜ । ਸਾਦਿ—ਸੁਆਦ ਵਿਚ। ਲਗਹਿ-ਲੱਗਦੇ ਹਨ ਲੱਗੇ ਹੋਏ ਹਨ । ਪਰਾਣੀ—ਜੀਵ ।

**ਅਰਥ** :—ਧਰਤੀ ਅਤੇ ਧਰਤੀ ਦੇ ਜੀਵਾਂ ਦੀ ਉਤਪਤੀ ਦੀਆਂ ਚਾਰ ਖਾਣੀਆਂ—ਇਹ ਵੇਖ ਕੇ ਹਰਾਨਗੀ ਹੁੰਦੀ ਹੈ ।

ਜੀਵ ਸਾਰੇ ਕੇਹੇ ਕੇਹੇ ਸੁਆਦ ਵਿਚ ਲੱਗੇ ਹੋਏ ਹਨ । ਇਹ ਵੇਖ ਕੇ ਹਰਾਨਗੀ ਹੁੰਦੀ ਹੈ ।

ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥

ਵਿਸਮਾਦੁ ਭੁਖ ਵਿਸਮਾਦੁ ਭੋਗੁ ॥

**ਪਦ ਅਰਥ** :—ਸੰਜੋਗੁ—ਮੇਲ, ਜੀਵਾਂ ਦਾ ਮੇਲ । ਵਿਜੋਗੁ—ਵਿਛੋੜਾ। ਭੋਗ—ਪਦਾਰਥਾਂ ਦਾ ਵਰਤਣਾ ।

**ਅਰਥ** :—ਕਿਤੇ ਜੀਵਾਂ ਦਾ ਮੇਲ ਹੈ, ਕਿਤੇ ਵਿਛੋੜਾ । ਇਹ ਵੀ ਹਰਾਨਗੀ ਹੈ, ਕਿਤੇ ਜੀਵਾਂ ਨੂੰ ਭੁਖ ਵਿਆਪ ਰਹੀ ਹੈ, ਕਿਤੇ ਪਦਾਰਥਾਂ ਦਾ ਭੋਗ ਹੈ (ਭਾਵ, ਪਦਾਰਥ ਖਾ ਕੇ ਜੀਵ ਭੁੱਖ ਹਟਾ ਰਹੇ ਤੇ ਸੁਆਦ ਲੈ ਰਹੇ ਹਨ )।

ਵਿਸਮਾਦੁ ਸਿਫਤਿ ਵਿਸਮਾਦੁ ਸਲਾਹ ॥

ਵਿਸਮਾਦੁ ਉਝੜ ਵਿਸਮਾਦੁ ਰਾਹ ॥

[ਉਝੜ—ਔਝੜ, ਕੁਰੱਸਤਾ]

**ਅਰਥ** :—ਥਾਂ ਥਾਂ ਉਸ ਪਰਮਾਤਮਾ ਦੀ ਉਸਤਤ ਵਡਿਆਈ ਹੋ ਰਹੀ ਹੈ। ਇਹ ਵੇਖ ਕੇ ਹਰਾਨ ਹੋਈਦਾ ਹੈ। ਕਿਤੇ ਔਝੜ ਜਾਂ ਕੁਰੱਸਤਾ ਹੈ ਅਤੇ ਕਿਤੇ ਰਸਤੇ ਜਾਂ ਠੀਕ ਰਾਹ ਹਨ। ਇਹ ਅਚਰਜ ਖੇਡ ਵੇਖ ਕੇ ਹਰਾਨਗੀ ਹੁੰਦੀ ਹੈ।

ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥

ਵਿਸਮਾਦੁ ਦੇਖੈ ਹਾਜਰਾ ਹਜੂਰਿ ॥

[ਦੇਖੈ—ਸੰਭਾਲ ਕਰਦਾ ਹੈ।]

**ਅਰਥ** :—ਕਈ ਉਸ ਨੂੰ ਨੇੜੇ ਸਮਝਦੇ ਹਨ, ਕਈ ਕਹਿੰਦੇ ਹਨ ਕਿ ਉਹ ਦੂਰ ਹੈ, ਤੇ ਕਈ ਕਹਿੰਦੇ ਹਨ ਕਿ ਉਹ ਹਰ ਥਾਂ ਵਿਆਪਕ ਹੋ ਕੇ ਜੀਵਾਂ ਦੀ ਸੰਭਾਲ ਕਰ ਰਿਹਾ ਹੈ। ਇਹ ਸਭ ਕੁਝ ਹਰਾਨ ਕਰਨ ਵਾਲਾ ਹੈ।

ਵੇਖਿ ਵਿਡਾਣੁ ਰਹਿਆ ਵਿਸਮਾਦੁ ॥

ਨਾਨਕ ਬੁਝਣੁ ਪੂਰੈ ਭਾਗਿ ॥ ੧ ॥

**ਪਦ-ਅਰਥ** :—ਵੇਖਿ—ਵੇਖ ਕੇ। ਵਿਡਾਣੁ—ਅਚਰਜ ਕੌਤਕ। ਬੁਝਣੁ–ਸਮਝਣਾ। ਭਾਗਿ –ਭਾਗ ਨਾਲ।

**ਅਰਥ** :—ਇਸ ਅਚਰਜ ਖੇਡ (ਕੌਤਕ) ਨੂੰ ਵੇਖ ਕੇ ਹਰਾਨਗੀ ਹੋ ਰਹੀ ਹੈ। ਹੇ ਨਾਨਕ ! ਇਸ ਨੂੰ ਸਮਝਣਾ ਵੱਡੇ ਭਾਗ ਨਾਲ ਹੀ ਹੋ ਸਕਦਾ ਹੈ। ੧।

ਮਹਲਾ ੨

ਕੁਦਰਤਿ ਦਿਸੈ ਕੁਦਰਤਿ ਸੁਣੀਐ

ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ
ਕੁਦਰਤਿ ਸਰਬ ਆਕਾਰ ॥

**ਪਦ-ਅਰਥ** :--ਦਿਸੈ–ਦਿੱਸਦਾ ਹੈ, ਜੋ ਕੁਝ ਦਿਸਦਾ ਹੈ। ਸੁਣੀਐ-ਸੁਣੀਦਾ ਹੈ, ਸੁਣਿਆ ਜਾ ਰਿਹਾ ਹੈ। ਸਾਰੁ—ਮੂਲ। ਸਰਬ ਆਕਾਰ–ਸਾਰਾ ਦਿਸ ਰਿਹਾ ਰੂਪ, ਸਾਰਾ ਸੰਸਾਰ।

**ਅਰਥ** :--ਹੇ ਪਰਮਾਤਮਾ ! ਜੋ ਕੁਝ ਦਿਸ ਰਿਹਾ ਹੈ ਅਤੇ ਜੋ ਕੁਝ ਸੁਣੀਦਾ ਹੈ, ਇਹ ਸਭ ਤੇਰੀ ਹੀ ਕੁਦਰਤ ਜਾਂ ਕਲਾ ਹੈ। ਡਰ ਦਾ ਭਾਵ ਅਤੇ ਸੁਖ ਦਾ ਮੂਲ ਵੀ ਕੁਦਰਤ ਅਨੁਸਾਰ ਹੈ। ਪਾਤਾਲਾਂ ਅਕਾਸਾਂ ਵਿਚ ਤੇਰੀ ਕੁਦਰਤ ਹੀ ਕੰਮ ਕਰ ਰਹੀ ਹੈ। ਇਹ ਦਿਸ ਰਹੀ ਸਾਰੀ ਰਚਨਾਂ (ਸਾਰਾ ਜਗਤ) ਤੇਰੀ ਹੀ ਕੁਦਰਤ ਅਨੁਸਾਰ ਹੈ।

ਕੁਦਰਤਿ ਵੇਦ ਪੁਰਾਣ ਕਤੇਬਾ
ਕੁਦਰਤਿ ਸਰਬ ਵੀਚਾਰੁ ॥
ਕੁਦਰਤਿ ਖਾਣਾ ਪੀਣਾ ਪੈਨਣੁ
ਕੁਦਰਤਿ ਸਰਬ ਪਿਆਰੁ ॥

**ਪਦ-ਅਰਥ** :—ਕਤੇਬਾਂ--ਕਤਾਬਾਂ, ਮੁਸਲਮਾਨਾਂ ਤੇ ਈਸਾਈਆਂ ਦੀਆਂ ਧਰਮ ਪੁਸਤਕਾਂ। ਸਰਬ—ਸਾਰਾ।

**ਅਰਥ** :--ਹਿੰਦੂ ਧਰਮ ਦੇ ਧਰਮ-ਗਰੰਥ ਵੇਦ ਅਤੇ ਪੁਰਾਣ, ਮੁਸਲ-ਮਾਨਾਂ ਤੇ ਈਸਾਈਆਂ ਦੀਆਂ ਧਰਮ-ਪੁਸਤਕਾਂ ਅਤੇ ਉਹ ਸਾਰੀ ਵਿਚਾਰ ਸ਼ਕਤੀ ਜਿਸ ਦਾ ਇਹ ਫਲ ਹਨ ਪਰ ਸਭ ਤੇਰੀ ਹੀ ਕੁਦਰਤ ਦੇ ਅਨੁਸਾਰ ਜਾਂ ਕੁਦਰਤ ਦਾ ਕਰਿਸ਼ਮਾ ਹਨ। ਜੀਵਾਂ ਦਾ ਖਾਣ, ਪੀਣ, ਅਤੇ ਪਹਿਰਾਵਾ ਸਭ ਤੇਰੀ ਹੀ ਕੁਦਰਤ ਹੈ। ਤਰ੍ਹਾਂ ਤਰ੍ਹਾਂ ਦਾ ਪਿਆਰ ਵੀ ਤੇਰੀ ਹੀ ਕੁਦਰਤ ਹੈ।

ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥

**ਅਰਥ** :--ਜਹਾਨ ਦੇ ਜੀਵਾਂ ਦੀਆਂ ਜਾਤਾਂ ਵਿਚ, ਉਨ੍ਹਾਂ ਦੀਆਂ

ਕਿਸਮਾਂ, ਵੰਨਗੀਆਂ ਤੇ ਰੰਗਾਂ ਵਿਚ ਕੁਦਰਤ ਹੀ ਕੰਮ ਕਰ ਰਹੀ ਹੈ।

**ਕੁਦਰਤਿ ਨੇਕੀਆ ਕੁਦਰਤਿ ਬਦੀਆ**

**ਕੁਦਰਤਿ ਮਾਨੁ ਅਭਿਮਾਨੁ ॥**

[ਮਾਨ—ਆਦਰ। ਅਭਿਮਾਨੁ—ਅਪਮਾਨੁ, ਨਿਰਾਦਰ]

**ਅਰਥ** :—ਕੁਦਰਤ ਹੀ ਮਨੁੱਖਾਂ ਦੀਆਂ ਚੰਗਿਆਈਆਂ ਤੇ ਬੁਰਿਆਈਆਂ ਵਿਚ ਕੰਮ ਕਰ ਰਹੀ ਹੈ, ਅਤੇ ਆਦਰ ਨਿਰਾਦਰ ਦਾ ਭਾਵ ਜਾਂ ਵਰਤਾਰਾ ਵੀ ਕੁਦਰਤ ਅਨੁਸਾਰ ਹੁੰਦਾ ਹੈ।

**ਕੁਦਰਤੀ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ।**

**ਅਰਥ** :—ਹਵਾ, ਪਾਣੀ, ਅੱਗ ਅਤੇ ਧਰਤੀ ਦੀ ਮਿੱਟੀ—ਇਹ ਸਾਰੇ ਤੱਤ ਤੇਰੀ ਹੀ ਕੁਦਰਤ ਦੀ ਖੇਡ ਹਨ।

**ਸਭ ਤੇਰੀ ਕੁਦਰਤਿ ਤੂੰ ਕਾਦਰੁ ਕਰਤਾ**

**ਪਾਕੀ ਨਾਈ ਪਾਕੁ ॥**

**ਪਦ-ਅਰਥ** :—ਕਾਦਰੁ—ਕੁਦਰਤ ਵਾਲਾ, ਸਿਰਜਣਹਾਰ। ਪਾਕੀ—ਪਵਿੱਤਰ। ਨਾਈ—ਵਡਿਆਈ, ਸਿਫ਼ਤ। ਪਾਕੁ—ਪਵਿੱਤਰ।

**ਅਰਥ** :—ਸਭ ਥਾਈਂ ਅਤੇ ਸਭ ਵਿਚ ਤੇਰੀ ਕੁਦਰਤ ਵਰਤ ਰਹੀ ਹੈ, ਤੂੰ ਕੁਦਰਤ ਦਾ ਮਾਲਕ ਹੈਂ ਤੂੰ ਇਸ ਸਾਰੀ ਖੇਡ ਦਾ ਰਚਣਹਾਰ ਹੈਂ, ਤੇਰੀ ਵਡਿਆਈ ਸੁੱਚੀ ਹੈ ਅਤੇ ਤੂੰ ਆਪ ਪਵਿੱਤਰ ਹੈਂ।

**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥ ੨ ॥**

**ਪਦ-ਅਰਥ** :—ਵੇਖੈ—ਸੰਭਾਲ ਕਰਦਾ। ਵਰਤੈ—ਵਰਤ ਰਿਹਾ ਹੈ, ਕੰਮ ਕਰਦਾ ਹੈ। ਤਾਕੋ ਤਾਕ—ਤਾਕ ਹੀ ਤਾਕ, ਬਹੁਤ ਸਮਝਦਾਰ ਹੋ ਕੇ।

**ਅਰਥ** :—ਹੇ ਨਾਨਕ! ਪਰਮਾਤਮਾ ਸਾਰੀ ਕੁਦਰਤ ਆਪਣੇ ਹੁਕਮ ਅੰਦਰ ਰਖਦਾ ਹੋਇਆ ਸਭ ਦੀ ਸੰਭਾਲ ਕਰ ਰਿਹਾ ਹੈ, ਅਤੇ ਜੋ ਕੁਝ ਉਹ ਕਰਦਾ ਹੈ ਚੰਗਾ ਸਮਝਦਾਰ ਹੋ ਕੇ (ਸੋਚ ਸਮਝ ਕੇ) ਕਰਦਾ ਹੈ। ੨।

## ਪਉੜੀ ।

ਆਪੀਨੈ ਭੋਗ ਭੋਗਿ ਕੈ
ਹੋਇ ਭਸਮੜਿ ਭਉਰੁ ਸਿਧਾਇਆ ॥
ਵਡਾ ਹੋਆ ਦੁਨੀਦਾਰੁ
ਗਲਿ ਸੰਗਲੁ ਘਤਿ ਚਲਾਇਆ ॥
ਅਗੈ ਕਰਣੀ ਕੀਰਤਿ ਵਾਚੀਐ
ਬਹਿ ਲੇਖਾ ਕਰਿ ਸਮਝਾਇਆ ॥
ਥਾਉ ਨ ਹੋਵੀ ਪਉਦੀਈ
ਹੁਣਿ ਸੁਣੀਐ ਕਿਆ ਰੂਆਇਆ ॥
ਮਨਿ ਅੰਧੈ ਜਨਮੁ ਗਵਾਇਆ ॥ ੩ ॥

**ਪਦ-ਅਰਥ** :—ਭੋਗਿ ਕੈ—ਮਾਣ ਕੇ । ਹੋਇ—ਹੋ ਕੇ । ਭਸਮੜਿ—ਭਸਮ ਦੀ ਮੜ੍ਹੀ, ਮਿੱਟੀ ਦੀ ਢੇਰੀ । ਭਉਰੁ—ਆਤਮਾ, ਰੂਹ । ਸਿਧਾਇਆ—ਤੁਰ ਗਿਆ । ਵਡਾ ਹੋਆ—ਮਰ ਗਿਆ । ਦੁਨੀਦਾਰ—ਦੁਨੀਆਦਾਰ, ਦੁਨੀਆਂ ਵਿਚ ਖਚਿਤ ਹੋਇਆ ਹੋਇਆ ਬੰਦਾ । ਗਲਿ—ਗਲ ਵਿਚ । ਘਤਿ-ਪਾ ਕੇ । ਚਲਾਇਆ—ਤੋਰ ਲਿਆ । ਅਗੈ—ਅਗਲੇ ਜਹਾਨੇ ਪਰਲੋਕ ਵਿਚ । ਕਰਣੀ-ਕੀਤੇ ਕੰਮ, ਕਿਰਤ । ਕੀਰਤਿ—ਕੀਰਤੀ, ਵਡਿਆਈ । ਵਾਚੀਐ—ਵਾਚੀ ਜਾਂਦੀ ਹੈ, ਵਿਚਾਰੀ ਜਾਂਦੀ ਹੈ । ਬਹਿ—ਬੈਠ ਕੇ, ਧੀਰਜ ਨਾਲ ਚੰਗੀ ਤਰ੍ਹਾਂ । ਕਰਿ—ਕਰ ਕੇ । ਥਾਉ ਨ ਹੋਵੀ—ਢੋਈ ਨਹੀਂ ਮਿਲਦੀ, ਸਿਰ ਲੁਕਾਉਣ ਨੂੰ ਥਾਂ ਨਹੀਂ ਲੱਭਦੀ । ਪਉਦੀਈ—ਪੈਂਦੀਆਂ ਨੂੰ, ਜੁੱਤੀਆਂ ਵੱਜਦੀਆਂ ਨੂੰ । ਰੂਆਇਆਂ—ਰੋਣ । ਮਨਿ—ਮਨ ਨੇ । ਅੰਧੈ—ਅੰਨ੍ਹੇ ਨੇ । ਮਨਿ ਅੰਧੈ-ਮਨ ਨੇ, ਮਨ ਦੇ ਅੰਨ੍ਹੇ ਨੇ ।

**ਅਰਥ** :—ਦੁਨੀਆਂ ਵਿਚ ਖਚਿਤ ਹੋਇਆ ਹੋਇਆ ਮਨੁੱਖ, ਆਪਣੇ ਆਪ ਦੇ ਆਧਾਰ ਤੇ ਰਹਿੰਦਾ ਹੋਇਆ ਦੁਨੀਆਂ ਦੇ ਪਦਾਰਥਾਂ ਦੇ ਰੰਗ

ਮਾਣਦਾ ਹੈ, ਅੰਤ ਨੂੰ ਉਸ ਦਾ ਸਰੀਰ ਮਿੱਟੀ ਦੀ ਢੇਰੀ ਹੋ ਜਾਂਦਾ ਹੈ ਅਤੇ ਉਸ ਦੀ ਆਤਮਾ ਏਥੋਂ ਤੁਰ ਜਾਂਦੀ ਹੈ। ਦੁਨੀਆਂ ਦੇ ਭੋਗਾਂ ਧੰਧਿਆਂ ਵਿਚ ਖਚਿਤ ਹੋਇਆ ਹੋਇਆ ਬੰਦਾ ਜਦੋਂ ਮਰ ਜਾਂਦਾ ਹੈ ਤਾਂ ਇਸ ਦੇ ਗਲ ਵਿਚ ਸੰਗਲ ਪਾ ਕੈ ਇਸ ਨੂੰ ਅਗੇ ਲਾ ਲਿਆ ਜਾਂਦਾ ਹੈ। ਪਰਲੋਕ ਵਿਚ ਮਨੁੱਖ ਦੇ ਕੀਤੇ ਕੰਮਾਂ ਦੀ ਅਤੇ ਉਸ ਦੀ ਕੀਤੀ ਰੱਬ ਦੀ ਸ਼ੋਭਾ ਵਡਿਆਈ ਦੀ ਪੜਤਾਲ ਵਿਚਾਰ ਕੀਤੀ ਜਾਂਦੀ ਹੈ। ਓਥੇ ਇਸ ਸਭ ਕਾਸੇ ਦਾ ਲੇਖਾ ਕਰ ਕੈ ਜੀਵ ਨੂੰ ਚੰਗੀ ਤਰ੍ਹਾਂ ਸਮਝਾ ਦਿਤਾ ਜਾਂਦਾ ਹੈ। ਪਰ ਕੁਝ ਭਲੀ ਕਾਰ ਕੀਤੀ ਨਾ ਹੋਣ ਕਰ ਕੈ ਉਸ ਨੂੰ ਮਾਰ ਪੈਂਦਿਆਂ ਕਿਤੇ ਸਿਰ ਲੁਕਾਉਣ ਨੂੰ ਥਾਂ ਨਹੀਂ ਲੱਭਦੀ। ਉਸ ਵੇਲੇ ਉਸ ਦੇ ਰੋਣ ਦੀ ਕੀ ਸੁਣਾਈ ਹੋਵੇ ? ਅੰਨ੍ਹੇ ਮਨ ਨੇ (ਭਾਵ, ਅੰਨ੍ਹੇ ਮਨ ਵਾਲੇ ਜੀਵ ਜਾਂ ਮਨ ਦੇ ਅੰਨ੍ਹੇ ਨੇ) ਆਪਣਾ ਜਨਮ ਬੇਅਰਥ ਗੁਆ ਲਿਆ। ੩।

( ੪ )

ਸਲੋਕੁ ਮ: ੧

ਭੈ ਵਿਚਿ ਪਵਣੁ ਵਹੈ ਸਦਵਾਉ ॥
ਭੈ ਵਿਚਿ ਚਲਹਿ ਲਖ ਦਰੀਆਉ ।
ਭੈ ਵਿਚਿ ਅਗਨਿ ਕਢੈ ਵੇਗਾਰਿ ॥
ਭੈ ਵਿਚਿ ਧਰਤੀ ਦਬੀ ਭਾਰਿ ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥
ਭੈ ਵਿਚਿ ਰਾਜਾ ਧਰਮ ਦੁਆਰੁ ॥
ਭੈ ਵਿਚਿ ਸੂਰਜ ਭੈ ਵਿਚਿ ਚੰਦੁ ॥
ਕੋਹ ਕਰੋੜੀ ਚਲਤ ਨ ਅੰਤੁ ॥
ਭੈ ਵਿਚਿ ਸਿਧ ਬੁਧ ਸੁਰ ਨਾਥ ॥
ਭੈ ਵਿਚਿ ਆਡਾਣੇ ਆਕਾਸ ॥

ਭੈ ਵਿਚਿ ਜੋਧ ਮਹਾਬਲ ਸੂਰ ॥
ਭੈ ਵਿਚਿ ਆਵਹਿ ਜਾਵਹਿ ਪੂਰ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ । ੧ ॥

**ਪਦ-ਅਰਥ**—ਭੈ—ਡਰ । ਵਹੈ—ਵਗਦੀ ਹੈ । ਸਦਵਾਉ—ਸਦਾ ਵਗਣ ਵਾਲੀ । ਚਲਹਿ-ਚਲਦੇ ਹਨ । ਕਢੈ-ਕੱਢਦੀ ਹੈ । ਭਾਰਿ—ਭਾਰ ਨਾਲ, ਭਾਰ ਦੇ ਹੇਠ । ਇੰਦੁ—ਇੰਦਰ ਦੇਵਤਾ, ਬੱਦਲ । ਫਿਰੈ—ਫਿਰਦਾ ਹੈ । ਸਿਰ ਭਾਰਿ—ਸਿਰ ਦੇ ਭਾਰ । ਰਾਜਾ ਧਰਮੁ ਦੁਆਰੁ-ਧਰਮ ਰਾਜ ਦੀ ਕਚਹਿਰੀ । ਕਰੋੜੀ—ਕਰੋੜਾਂ ਸਿਧ—ਕਰਾਮਾਤੀ ਸ਼ਕਤੀਆਂ ਪਰਾਪਤ ਕਰ ਚੁਕੇ ਜੋਗੀ । ਬੁਧ-ਗਿਆਨਵਾਨ ਪੁਰਸ਼ । ਸੁਰ ਦੇਵਤੇ । ਨਾਥ-ਜੋਗੀਆਂ ਦੇ ਗੁਰੂ ਜੋਗੀਸ਼ਰ । ਆਡਾਣੇ—ਤਣੇ ਹੋਏ । ਮਹਾਂਬਲ—ਮਹਾਂਬਲੀ, ਬੜੇ ਤਾਕਤ-ਵਰ । ਸੂਰ-ਸੂਰਮੇ । ਆਵਹਿ—ਆਉਂਦੇ ਹਨ । ਜਾਵਹਿ—ਜਾਂਦੇ ਹਨ । ਪੂਰ—ਪੂਟਾਂ ਦੇ ਪੂਰ, ਸਾਰੇ ਜੀਵ । ਸਗਲਿਆ ਸਿਰਿ-ਸਾਰਿਆਂ ਦੇ ਸਿਰ ਉਤੇ ।

**ਅਰਥ** :-ਸਦਾ ਵਗਦੀ ਰਹਿਣ ਵਾਲੀ ਹਵਾ ਰੱਬ ਦੇ ਡਰ ਵਿਚ ਵਗਦੀ ਹੈ । ਲੱਖਾਂ ਦਰਿਆ ਉਸ ਦੇ ਡਰ ਵਿਚ ਵਗ ਰਹੇ ਹਨ । ਅੱਗ ਵੀ ਜੋ ਨਿਸ਼ਕਾਮ ਸੇਵਾ ਕਰਦੀ ਹੈ, ਰੱਬ ਦੇ ਭੈ ਵਿਚ ਹੈ । ਰੱਬ ਦੇ ਡਰੇ ਦੇ ਕਾਰਨ ਹੀ ਧਰਤੀ ਏਡੇ ਭਾਰ ਹੇਠਾਂ ਦੱਬੀ ਰਹਿੰਦੀ ਹੈ ।

ਰੱਬ ਦੇ ਡਰ ਵਿਚ ਹੀ ਬੱਦਲ ਸਿਰ ਦੇ ਭਾਰ ਉੱਡ ਰਹੇ ਹਨ । ਧਰਮ-ਰਾਜ ਦੀ ਕਚਹਿਰੀ ਵੀ ਰੱਬ ਦੇ ਡਰ ਵਿਚ ਹੈ ।

ਸੂਰਜ ਤੇ ਚੰਦ ਵੀ ਰੱਬ ਦੇ ਡਰ ਵਿਚ ਹਨ, ਕਰੋੜਾਂ ਕੋਹ ਜਲਦਿਆਂ ਦੇ ਪੈਂਡੇ ਦਾ ਅੰਤ ਨਹੀਂ ਆਉਂਦਾ (ਭਾਵ, ਸਦਾ ਚੱਲਦੇ ਹੀ ਰਹਿੰਦੇ ਹਨ) ।

ਸਿਧ ਬੁੱਧ, ਦੇਵਤੇ ਅਤੇ ਜੋਗੀਸ਼ਰ ਵੀ ਉਸ ਦੇ ਡਰ ਵਿਚ ਹਨ । ਉਸ ਦੇ ਡਰ ਵਿਚ ਹੀ ਅਸਮਾਨ ਤਣੇ ਰਹਿੰਦੇ ਹਨ (ਜਾਂ, ਇਹ ਉਪਰ ਤਣੇ ਹੋਏ ਅਸਮਾਨ ਵੀ ਉਸ ਦੇ ਡਰ ਵਿਚ ਹਨ) ।

ਵਡੇ ਵਡੇ ਬਲੀ ਜੋਧੇ ਤੇ ਸੂਰਮੇ ਵੀ ਰਬ ਦੇ ਡਰ ਵਿਚ ਹਨ । ਪੂਰਾਂ ਦੇ

ਪੂਰ ਜੀਵ ਜੋ ਜੰਮਦੇ ਤੇ ਮਰਦੇ ਹਨ, ਸਭ ਭੈ ਵਿਚ ਹੀ ਹਨ।

ਸਾਰੇ ਹੀ ਜੀਵਾਂ ਦੇ ਮੱਥੇ ਉਤੇ ਡਰ ਰੂਪ ਲੇਖ ਲਿਖਿਆ ਹੋਇਆਂ ਹੈ; (ਭਾਵ, ਰੱਬ ਦਾ ਨੇਮ ਹੀ ਅਜਿਹਾ ਹੈ ਕਿ ਸਾਰੇ ਉਸ ਦੇ ਭੈ ਵਿਚ ਹਨ)। ਹੇ ਨਾਨਕ! ਕੇਵਲ ਇਕ ਸੱਚਾ ਨਿਰੰਕਾਰ ਹੀ ਹੈ ਜੋ ਡਰ ਤੋਂ ਰਹਿਤ ਹੈ।੧।

ਮਹਲਾ ੧

ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥
ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥
ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ।
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥
ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥
ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥
ਜਿਤੁ ਤਨਿ ਪਾਈਅਹਿ ਨਾਨ੍ਕਾ ਸੇ ਤਨ ਹੋਵਹਿ ਛਾਰ ॥
ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ। ੨।

**ਪਦ-ਅਰਥ** :—ਰਵਾਲ—ਧੂੜ, ਤੁਛ। ਕੇਤੀਆ—ਕਿੰਨੀਆਂ। ਕੰਨ੍ ਕਹਾਣੀਆ-ਕਾਨ੍ਹ (ਕਰਿਸ਼ਨ) ਦੀਆਂ ਕਹਾਣੀਆਂ। ਨਚਹਿ—ਨੱਚਦੇ ਹਨ। ਗਿੜਿ ਮੁੜ—ਭਉਂ ਭਉਂ ਕੇ, ਮੁੜ ਮੁੜ ਕੇ, ਪੂਰਹਿ—ਪੂਰਦੇ ਹਨ। ਬਾਜਾਰੀ—ਰਾਸਧਾਰੀਏ। ਆਇ ਕਢਹਿ ਬਾਜਾਰ—ਆ ਕੇ ਰਾਸਾਂ ਪਾਉਂਦੇ ਹਨ। ਆਲ ਪਤਾਲ—ਊਲ ਜਲੂਲ, ਹੋਰਨਾਂ ਦੀ ਸਮਝ ਵਿਚ ਨਾ ਆਉਣ ਵਾਲੇ ਬਚਨ, ਉੱਚਾ ਨੀਵਾਂ। ਮੁੰਦੜੇ-ਵਾਲੇ (ਕੰਨਾਂ ਦੇ ਗਹਿਣੇ)। ਜਿਤੁ-ਜਿਸ। ਤਨਿ—ਤਨ ਉਤੇ। ਪਾਈਅਹਿ—ਪਾਏ ਜਾਂਦੇ ਹਨ। ਛਾਰ—ਸੁਆਹ। ਗਲੀਈ—ਗੱਲਾਂ ਨਾਲ। ਕਥਨਾ—ਬਿਆਨ ਕਰਨਾ। ਸਾਰੁ—ਲੋਹਾ। ਕਰਮਿ—ਮਿਹਰ (ਬਖਸ਼ਸ਼) ਨਾਲ। ਹਿਕਮਤਿ—ਚਲਾਕੀ।

**ਅਰਥ** :—ਹੇ ਨਾਨਕ ! ਇਕ ਨਿਰੰਕਾਰ ਹੀ ਡਰ ਤੋਂ ਰਹਿਤ ਹੈ। ਉਸ ਤੋਂ ਬਿਨਾਂ ਹੋਰ ਕਿੰਨੇ ਹੀ ਰਾਮ ਚੰਦ ਵਰਗੇ ਉਸ ਦੇ ਸਾਹਮਣੇ ਧੂੜੀ ਵਾਂਙ ਤੁੱਛ ਹਨ। ਕਰਿਸ਼ਨ ਦੀਆਂ ਕਈ ਕਹਾਣੀਆਂ ਅਤੇ ਵੇਦਾਂ ਦੇ ਕਿੰਨੇ ਹੀ ਵਿਚਾਰ ਦੇ ਵੀ ਨਿਰੰਕਾਰ ਗਿਆਨ ਦੇ ਟਾਕਰੇ ਤੇ ਤੁੱਛ ਹਨ। ਕਈ ਮਨੁਖ ਪੇਟ ਦੀ ਖਾਤਰ ਮੰਗਤੇ ਬਣ ਕੇ ਨਾਚ ਕਰਦੇ ਤੇ ਮੁੜ ਮੁੜ ਤਾਲ ਪੂਰਦੇ ਹਨ। ਰਾਸਧਾਰੀਏ ਵੀ ਆ ਕੇ ਬਜ਼ਾਰਾਂ ਵਿਚ ਰਾਸਾਂ ਪਾਉਂਦੇ ਹਨ, ਉਹ ਰਾਜਿਆਂ ਤੇ ਰਾਣੀਆਂ ਦੇ ਸਾਂਗ ਬਣਾ ਬਣਾ ਕੇ ਗਾਉਂਦੇ ਹਨ ਅਤੇ ਮੂੰਹੋਂ ਊਲ ਜਲੂਲ ਬੋਲਦੇ ਹਨ। ਉਨ੍ਹਾਂ ਦੇ ਕੰਨਾਂ ਵਿਚ ਲਖਾਂ ਰੁਪਇਆਂ ਦੇ ਵਾਲੇ ਅਤੇ ਗਲਾਂ ਵਿਚ ਲੱਖਾਂ ਰੁਪਇਆਂ ਦੇ ਹਾਰ ਹੁੰਦੇ ਹਨ। ਹੇ ਨਾਨਕ ! ਜਿਸ ਸਰੀਰ ਉਤੇ ਇਹ ਗਹਿਣੇ ਪਾਏ ਜਾਂਦੇ ਹਨ, ਉਹ ਸਰੀਰ ਅੰਤ ਨੂੰ ਸੁਆਹ ਹੋ ਜਾਦੇ ਹਨ (ਅਤੇ ਉਹ ਗੱਲਾਂ ਕਰਦੇ ਹਨ ਉਨ੍ਹਾਂ ਦੀਆਂ ਜਿਨ੍ਹਾਂ ਨੂੰ ਉਹ ਅਬਿਨਾਸੀ ਮੰਨਦੇ ਹਨ) ਨਿਰੀਆਂ ਗੱਲਾਂ ਨਾਲ ਨਿਰੰਕਾਰ ਦਾ ਗਿਆਨ ਨਹੀਂ ਭਾਲਿਆ ਜਾ ਸਕਦਾ। ਗਿਆਨ ਕਿਵੇਂ ਮਿਲ ਸਕਦਾ ਹੈ ਇਸ ਗਲ ਦਾ ਦਸਣਾ ਇਉ ਕਰੜਾ ਹੈ ਜਿਵੇਂ ਲੋਹਾ (ਭਾਵ, ਬਹੁਤ ਹੀ ਔਖਾ ਹੈ) । ਜੇ ਪਰਮਾਤਮਾ ਦੀ ਮਿਹਰ ਨਾਲ ਇਹ ਮਿਲ ਜਾਵੇ ਤਾਂ ਮਿਲ ਜਾਵੇ, ਨਹੀਂ ਤਾਂ ਹੋਰ ਚਲਾਕੀ ਜਾਂ ਜ਼ੋਰ ਕਿਸੇ ਕੰਮ ਨਹੀਂ। ੨।

ਪਉੜੀ।

ਨਦਰਿ ਕਰਹਿ ਜੇ ਆਪਣੀ
ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ
ਤਾ ਸਤਿਗੁਰਿ ਸਬਦੁ ਸੁਣਾਇਆ ॥
ਸਤਿਗੁਰ ਜੇਵਡੁ ਦਾਤਾ ਕੋ ਨਹੀ
ਸਭਿ ਸੁਣਿਅਹੁ ਲੋਕ ਸਬਾਇਆ ॥
ਸਤਿਗੁਰਿ ਮਿਲਿਐ ਸਚੁ ਪਾਇਆ

ਜਿਨੀ ਵਿਚਹੁ ਆਪੁ ਗਵਾਇਆ ॥
ਜਿਨਿ ਸਚੋ ਸਚ ਬੁਝਾਇਆ ॥ ੪ ॥

**ਪਦ-ਅਰਥ** :—ਨਦਰਿ—ਮਿਹਰ ਦੀ ਨਜ਼ਰ। ਕਰਹਿ ਕਰੇਂ ਨਦਰੀ-ਮਿਹਰ ਦੀ ਨਜ਼ਰ ਨਾਲ। ਭਰੰਮਿਆ—ਭਟਕ ਚੁਕਿਆ, ਭੌਂ ਚੁਕਿਆ। ਸਤਿਗੁਰਿ—ਸਤਿਗੁਰ ਨੇ। ਸੁਣਿਅਹੁ—ਸੁਣੋ, ਸੁਣ ਲਵੋ। ਸਬਾਇਆ—ਸਾਰੇ। ਮਿਲਿਐ—ਜੇ ਮਿਲ ਪਵੇ, ਮਿਲ ਪੈਣ ਤੇ। ਸਚੁ—ਸੱਚਾ ਵਾਹਿਗੁਰੂ। ਜਿਨੀ—ਜਿਨ੍ਹਾਂ ਨੇ। ਜਿਨਿ—ਜਿਸ ਨੇ। ਬੁਝਾਇਆ- ਸਮਝਾ ਦਿਤਾ।

**ਅਰਥ** :—ਹੇ ਪਰਮਾਤਮਾ ਜੇ ਤੂੰ ਜੀਵ ਉਤੇ ਮਿਹਰ ਦੀ ਨਜ਼ਰ ਕਰੇਂ ਤਾਂ ਉਸ ਨੂੰ ਤੇਰੀ ਮਿਹਰ ਦੀ ਨਜ਼ਰ ਦਾ ਸਦਕਾ ਸਤਿਗੁਰੂ ਮਿਲ ਪੈਂਦਾ ਹੈ।

ਜਦੋਂ ਇਹ ਜੀਵ ਬਹੁਤ ਸਾਰੀਆਂ ਜੂਨਾਂ ਵਿਚ ਭੌਂ ਚੁਕਿਆ, ਤਾਂ ਇਸ ਨੂੰ ਸਤਿਗਰੂ ਨੇ ਆਪਣਾ ਸ਼ਬਦ ਸੁਣਾਇਆ (ਆਪਣੀ ਬਾਣੀ ਸੁਣਾਈ)।

ਹੇ ਸਾਰੇ ਲੋਕੋ ! ਸਭ ਸੁਣੋ ! ਸਤਿਗੁਰੂ ਜਿੱਡਾ ਵਡਾ ਕੋਈ ਹੋਰ ਦਾਤਾ ਹੈ ਨਹੀਂ ਜੇ !

ਜਿਨ੍ਹਾਂ ਨੇ ਸਤਿਗੁਰ ਦੇ ਮਿਲਣ ਤੇ ਆਪਣੇ ਵਿਚੋਂ ਆਪਾ ਭਾਵ ਗੁਆ ਦਿਤਾ ਹੈ, ਉਨ੍ਹਾਂ ਨੂੰ ਸੱਚਾ ਵਾਹਿਗੁਰੂ ਪਰਾਪਤ ਹੋ ਗਿਆ ਹੈ, ਉਹ ਸਤਿਗੁਰੂ ਜਿਸ ਨੇ ਨਿਰੋਲ ਸਚ (ਸਚੇ ਰੱਬ) ਦੀ ਸੂਝ ਸਖਸ਼ੀ ਹੈ।

## (੬)

## ਸਲੋਕੁ ਮਹਲਾ ੧

ਘੜੀਆ ਸਭ ਗੋਪੀਆ ਪਹਰ ਕੰਨ੍ਹ ਗੋਪਾਲ ॥
ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜ ਅਵਤਾਰ ॥
ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥
ਨਾਨਕ ਮੁਸੈ ਗਿਆਨ ਵਿਹੂਣੀ
ਖਾਇ ਗਇਆ ਜਮਕਾਲੁ ॥ ੧ ॥

**ਪਦ-ਅਰਥ** :—ਘੜੀ—੨੪ ਮਿੰਟਾਂ ਦਾ ਸਮਾਂ । ਗੋਪੀਆਂ ਗਊਆਂ ਦੀ ਸੰਭਾਲ ਕਰਨ ਵਾਲੀਆਂ, ਗੁਜਰੀਆਂ । ਪਹਰ—ਤਿੰਨ ਘੰਟੇ ਦਾ ਸਮਾਂ । ਕੰਨ੍ਹ-ਕਾਨ੍ਹ ਕਰਿਸ਼ਨ । ਗੋਪਾਲ—ਕਰਿਸ਼ਨ ਜੀ ਦਾ ਨਾਂ । ਬੈਸੰਤਰੁ—ਅੱਗ । ਮੁਸੈ—ਠੱਗੀ ਜਾ ਰਹੀ ਹੈ । ਵਿਹੂਣੀ—ਸੱਖਣੀ, ਖਾਲੀ । ਜਮਕਾਲੁ-ਮੌਤ ।

**ਅਰਥ**:— ਸਾਰੀਆਂ ਘੜੀਆਂ ਸਮਝੋ ਰਾਸਾਂ ਵਿਚ ਨੱਚਣ ਵਾਲੀਆਂ ਗੋਪੀਆਂ ਹਨ, ਦਿਨ ਦੇ ਸਾਰੇ ਪਹਿਰ ਸਮਝੋ ਰਾਸਾਂ ਵਿਚਲੇ ਕਾਨ੍ਹ ਹਨ, ਹਵਾ, ਪਾਣੀ ਤੇ ਅੱਗ ਆਦਿ ਤੱਤ ਸਮਝੋ ਗਹਿਣੇ ਹਨ ਜੋ ਉਨ੍ਹਾਂ ਗੋਪੀਆਂ ਨੇ ਪਾਏ ਹੋਏ ਹਨ । ਚੰਦ ਤੇ ਸੂਰਜ ਉਹ ਅਵਤਾਰ ਸਮਝੋ ਜਿਨ੍ਹਾਂ ਦੇ ਸਾਂਗ ਉਤਾਰ ਜਾਂਦੇ ਹਨ । ਸਾਰੀ ਧਰਤੀ (ਭਾਵ, ਧਰਤੀ ਦੀ ਹਰ ਚੀਜ਼) ਰਾਸ ਪਾਉਣ ਦਾ ਸਮਿਆਨ ਹੈ, ਅਤੇ ਸੰਸਾਰ ਦੇ ਸਾਰੇ ਧੰਧੇ ਝਮੇਲੇ ਸਮਝੋ ਪਾਤਰਾਂ ਦਾ ਆਪੋ ਵਿਚਲਾ ਵਰਤੋਂ ਵਿਹਾਰ ਹੈ । ਇਸ ਰਾਸ ਵਿਚ ਦੁਨੀਆਂ ਗਿਆਨ ਤੋਂ ਸੱਖਣੀ ਹੋਣ ਕਰ ਕੇ ਠੱਗੀ ਜਾ ਰਹੀ ਹੈ ਅਤੇ ਇਸ ਨੂੰ ਮੌਤ ਖਾਈ ਜਾਂਦੀ ਹੈ । ਭਾਵ : ਜਗਤ ਦੀ ਮਨਮੋਹਨੀ ਖੇਡ ਤਕ ਕੇ ਜੀਵ ਮੋਹਿਤ ਹੋ ਰਹੇ ਹਨ ਅਤੇ ਆਪਣਾ ਜੀਵਨ ਇਸ ਮਸਤੀ ਵਿਚ ਅਜਾਈਂ ਗੁਆ ਰਹੇ ਹਨ ।

ਮਹਲਾ ੧

ਵਾਇਨਿ ਚੇਲੇ ਨਚਨਿ ਗੁਰ ॥
ਪੈਰ ਹਿਲਾਇਨਿ ਫੇਰਨਿ ਸਿਰ ।
ਉਡਿ ਉਡਿ ਰਾਵਾ ਝਾਟੈ ਪਾਇ ॥
ਵੇਖੈ ਲੋਕੁ ਹਸੈ ਘਰਿ ਜਾਇ ॥

**ਪਦ-ਅਰਥ** :—ਵਾਇਨਿ—ਸਾਜ ਵਜਾਉਂਦੇ ਹਨ । ਨਚਨਿ-ਨੱਚਦੇ ਹਨ । ਗੁਰ—ਉਸਤਾਦ । ਹਿਲਾਇਨਿ—ਹਿਲਾਉਂਦੇ ਹਨ । ਫੇਰਨਿ—ਫੇਰਦੇ ਹਨ । ਉਡਿ ਉਡਿ—ਉੱਡ ਉੱਡ ਕੇ, ਰਾਵਾ—ਘੱਟਾ । ਝਾਟੈ—ਝਾਟੇ ਵਿਚ । ਪਾਇ—ਪੈਂਦਾ ਹੈ । ਜਾਇ—ਜਾ ਕੇ ।

**ਅਰਥ** : ਰਾਸਾਂ ਵਿਚ ਚੇਲੇ ਸਾਜ ਵਜਾਉਂਦੇ ਹਨ ਅਤੇ ਉਹਨਾਂ ਦੇ ਉਸਤਾਦ ਨੱਚਦੇ ਹਨ । ਨੱਚਣ ਸਮੇਂ ਉਹ ਪੈਰ ਹਿਲਾਉਂਦੇ ਹਨ ਤੇ ਸਿਰ

ਫੇਰਦੇ ਹਨ। ਉਨ੍ਹਾਂ ਦੇ ਨੱਚਣ ਨਾਲ ਘੱਟਾ ਉੱਡ ਉੱਡ ਕੇ ਉਨ੍ਹਾਂ ਦੇ ਸਿਰ ਤੇ ਵਾਲਾਂ ਵਿਚ ਪੈਂਦਾ ਹੈ। ਰਾਸ ਵੇਖਣ ਆਏ ਲੋਕ ਉਨ੍ਹਾਂ ਨੂੰ ਨੱਚਦਿਆਂ ਨੂੰ ਵੇਖਦੇ ਹਨ ਅਤੇ ਘਰੀਂ ਜਾ ਕੇ ਹੱਸਦੇ ਹਨ।

ਰੋਟੀਆ ਕਾਰਣਿ ਪੂਰਹਿ ਤਾਲ ॥
ਆਪੁ ਪਛਾੜਹਿ ਧਰਤੀ ਨਾਲਿ ॥
ਗਾਵਨਿ ਗੋਪੀਆਂ ਗਾਵਨਿ ਕਾਨ੍ ॥
ਗਾਵਨਿ ਸੀਤਾ ਰਾਜੇ ਰਾਮ ॥

**ਪਦ-ਅਰਥ**—ਰੋਟੀਆ ਕਾਰਣਿ-ਰੋਟੀਆਂ ਦੀ ਖਾਤਰ, ਪੇਟ ਦੀ ਖਾਤਰ। ਪੂਰਹਿ ਤਾਲ—ਤਾਲ ਪੂਰਦੇ ਹਨ। ਪਛਾੜਹਿ—ਪਛਾੜਦੇ, ਹਨ, ਡੇਗਦੇ ਹਨ, ਪਟਾਕ ਪਟਾਕ ਮਾਰਦੇ ਹਨ। ਗਾਵਨਿ ਗੋਪੀਆਂ-ਗੋਪੀਆਂ ਦੇ ਸਾਂਗ ਬਣ ਕੇ ਗਾਉਂਦੇ ਹਨ।

**ਅਰਥ** :—ਪਰ ਉਹ ਰਾਸਧਾਰੀਏ ਪੇਟ ਦੀ ਖਾਤਰ ਤਾਲ ਪੂਰਦੇ ਹਨ, (ਭਾਵ, ਨੱਚਦੇ ਹਨ ਅਤੇ ਸਾਜ਼ਾਂ ਦੀ ਸੁਰ ਨਾਲ ਹੱਥ ਪੈਰ ਤੇ ਸਿਰ ਹਿਲਾਉਂਦੇ ਹਨ), ਆਪਣੇ ਆਪ ਨੂੰ ਭੋਂ ਉਤੇ ਪਟਾਕ ਪਟਾਕ ਮਾਰਦੇ ਹਨ, ਅਤੇ ਗੋਪੀਆਂ ਦੇ, ਕਰਿਸ਼ਨ ਦੇ, ਸੀਤਾ ਦੇ, ਰਾਮ ਚੰਦਰ, ਅਤੇ ਹੋਰ ਰਾਜਿਆਂ ਦੇ ਸਾਂਗ ਬਣ ਬਣ ਕੇ ਗਾਉਂਦੇ ਹਨ।

ਨਿਰਭਉ ਨਿਰੰਕਾਰੁ ਸਚੁ ਨਾਮੁ ॥
ਜਾ ਕਾ ਕੀਆ ਸਗਲ ਜਹਾਨੁ ॥
ਸੇਵਕ ਸੇਵਹਿ ਕਰਮਿ ਚੜਾਉ ॥
ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥
ਸਿਖੀ ਸਿਖਿਆ ਗੁਰ ਵੀਚਾਰਿ ॥
ਨਦਰੀ ਕਰਮਿ ਲਘਾਏ ਪਾਰਿ ॥

**ਪਦ-ਅਰਥ** :—ਸੇਵਹਿ—ਸਿਮਰਦੇ ਹਨ। ਕਰਮਿ—ਬਖਸ਼ਸ਼ ਨਾਲ। ਚੜਾਉ—ਚੜ੍ਹਦੀ ਕਲਾ। ਭਿੰਨੀ—ਰਸ-ਭਰੀ, ਸੁਆਦਲੀ। ਰੈਣਿ-ਰਾਤ, ਜ਼ਿੰਦਗੀ। ਸਿਖੀ—ਸਿੱਖਾਂ ਨੇ, ਜਾਂ ਸਿੱਖ ਲਈ। ਗੁਰੂ ਵੀਚਾਰਿ-ਗੁਰੂ ਦੀ

ਵਿਚਾਰ ਰਾਹੀਂ । ਨਦਰੀ–ਮਿਹਰ ਦੀ ਨਜ਼ਰ ਵਾਲਾ ।

**ਅਰਥ** :—ਜਿਸ ਪਰਮਾਤਮਾ ਦਾ ਸਾਰਾ ਜਹਾਨ ਬਣਾਇਆ ਹੋਇਆ ਹੈ, ਜੋ ਨਿਡਰ ਹੈ ਅਕਾਰ-ਰਹਿਤ ਹੈ ਅਤੇ ਜਿਸ ਦਾ ਨਾਂ ਸੱਚਾ (ਸਦਾ ਅਟੱਲ) ਹੈ, ਉਸਨੂੰ ਕੇਵਲ ਉਹੀ ਸੇਵਕ ਸਿ ਰਦੇ ਹਨ ਜਿਨ੍ਹਾਂ ਦੇ ਅੰਦਰ ਰੱਬ ਦੀ ਮਿਹਰ ਨਾਲ ਚੜਦੀ ਕਲਾ ਹੈ । । ਜਿਨ੍ਹਾਂ ਦੇ ਮਨ ਵਿਚ ਸਿਮਰਨ ਦਾ ਉਤਸ਼ਾਹ ਹੈ, ਉਨ੍ਹਾਂ ਸੇਵਕਾਂ ਦੀ ਜ਼ਿੰਦਗੀ ਰੂਪ ਰਾਤ ਸੁਆਦਲੀ ਰਸ–ਵਾਲੀ ਗੁਜ਼ਰਦੀ ਹੈ । ਸਿੱਖਾਂ ਨੂੰ ਗੁਰੂ ਦੀ ਵਿਚਾਰ ਰਾਹੀਂ ਇਹ ਸਿਖਿਆ ਹੈ ਕਿ ਮਿਹਰ ਦੀ ਨਜ਼ਰ ਕਰਨ ਵਾਲਾ ਪਰਮਾਤਮਾ ਆਪਣੀ ਬਖਸ਼ਸ਼ ਦੁਆਰਾ ਸੰਸਾਰ ਸਾਗਰ ਤੋਂ ਪਾਰ ਉਤਾਰਦਾ ਹੈ, (ਜਾਂ, ਇਹ ਸਿੱਖਿਆ ਜਿਨ੍ਹਾਂ ਨੇ ਗੁਰੂ ਦੀ ਵਿਚਾਰ ਜਾਂ ਮੱਤ ਦੁਆਰਾ ਸਿੱਖ ਲਈ ਹੈ ਮਿਹਰ ਦੀ ਨਜ਼ਰ ਵਾਲਾ ਵਾਹਿਗੁਰੂ ਆਪਣੀ ਬਖਸ਼ਸ਼ ਦੁਆਰਾ ਉਨ੍ਹਾਂ ਨੂੰ ਸੰ ਾਰ ਸਮੁੰਦਰ ਤੋਂ ਪਾਰ ਲੰਘਾਉਂਦਾ ਹੈ ।)

ਕੋਲੂ ਚਰਖ਼ਾ ਚਕੀ ਚਕੁ ॥
ਥਲ ਵਾਰੋਲੇ ਬਹੁਤੁ ਅਨੰਤੁ ॥
ਲਾਟੂ ਮਧਾਣੀਆ ਅਨਗਾਹ ॥
ਪੰਖੀ ਭਉਦੀਆ ਲੈਨਿ ਨ ਸਾਹ ॥
ਸੂਐ ਚਾੜਿ ਭਵਾਈਅਹਿ ਜੰਤੁ ॥
ਨਾਨਕ ਭਉਦਿਆ ਗਣਤ ਨ ਅੰਤ ॥

**ਪਦ-ਅਰਥ** :—ਥਲ ਵਾਰੋਲੇ—ਰੇਤਲੇ ਮੈਦਾਨਾਂ ਦੇ ਵਾ–ਵਰੋਲੇ । ਅਨਗਾਹ—ਅੰਨ ਗਾਹੁਣ ਦੇ ਫਲ੍ਹੇ । ਪੰਖੀ—ਚਿੜੀਆਂ । ਜੰਤ—ਜੰਤਰ, ਯੰਤਰ ।

**ਅਰਥ** : —(ਨੱਚਣ ਕੁੱਦਣ ਅਤੇ ਫੇਰੀਆਂ ਲੈਣ ਨਾਲ ਜੀਵਨ ਦਾ ਉਧਾਰ ਨਹੀਂ ਹੋ ਸਕਦਾ । ਵੇਖੋ ਕਰਤਾਰ ਦੀ ਰਚਨਾ ਵਿਚ ਬੇਅੰਤ ਸ਼ੈਆਂ ਤੇ ਜੀਵ ਭੌਂਦੇ ਰਹਿੰਦੇ ਹਨ) । ਕੋਹਲੂ, ਚਰਖਾ, ਚੱਕੀ, ਘੁਮਿਆਰਾਂ ਦਾ ਚੱਕ, ਰੇਤਲੇ ਮੈਦਾਨਾਂ ਦੇ ਬੇਅੰਤ ਵਾ-ਵਾਰੋਲੇ, ਲਾਟੂ, ਮਧਾਣੀਆਂ, ਅੰਨ ਗਾਹੁਣ ਦੇ ਫਲ੍ਹੇ, ਚਿੜੀਆਂ ਜੋ ਭੌਂਦੀਆਂ ਹੀ ਰਹਿੰਦੀਆਂ ਹਨ ਅਤੇ ਸਾਹ ਨਹੀਂ ਲੈਂਦੀਆਂ

ਤੇ ਥਾਲੀ ਆਦਿ ਯੰਤਰ ਜੋ ਸੀਖ ਆਦਿ ਉਪਰ ਚੜ੍ਹਾ ਕੇ ਭੁਆਏ ਜਾਂਦੇ ਹਨ। ਇਹ ਸਭ ਭੌਂਦੇ ਹਨ। ਹੇ ਨਾਨਕ! ਭੌਣ ਵਾਲੇ ਜੀਵਾਂ ਤੇ ਸ਼ੈਆਂ ਦਾ ਕੋਈ ਅੰਤ ਨਹੀਂ।

ਬੰਧਨ ਬੰਧਿ ਭਵਾਏ ਸੋਇ ॥

ਪਇਐ ਕਿਰਤਿ ਨਚੈ ਸਭੁ ਕੋਇ ॥

ਨਚਿ ਨਚਿ ਹਸਹਿ ਚਲਹਿ ਸੇ ਰੋਇ ॥

ਉਡਿ ਨ ਜਾਹੀ ਸਿਧ ਨ ਹੋਹਿ ॥

ਨਚਣੁ ਕੁਦਣੁ ਮਨ ਕਾ ਚਾਉ ॥

ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ ॥ ੨ ॥

**ਪਦ-ਅਰਥ** :—ਬੰਧਨ ਬੰਧਿ—ਬੰਧਨਾਂ ਵਿਚ ਬੰਨ੍ਹ ਕੇ। ਸੋਇ-ਉਹ। ਪਇਐ ਕਿਰਤਿ-ਕੀਤੇ ਹੋਏ ਕਰਮਾਂ ਦੇ ਸੰਸਕਾਰ ਅਨੁਸਾਰ। ਨਚਿ ਨਚਿ—ਨੱਚ ਨੱਚ ਕੇ। ਹਸਹਿ-ਹੱਸਦੇ ਹਨ। ਚਲਹਿ—ਜਾਂਦੇ ਹਨ, ਤੁਰ ਜਾਂਦੇ ਹਨ। ਉਡਿ—ਉਡ ਕੇ। ਨ ਜਾਹੀ—ਨਹੀਂ ਜਾ ਸਕਦੇ। ਹੋਹਿ—ਬਣਦੇ। ਭਉ-ਡਰ, ਰੱਬ ਦਾ ਡਰ। ਭਾਉ—ਪ੍ਰੇਮ।

**ਅਰਥ** :—ਇਸੇ ਤਰ੍ਹਾਂ ਉਹ ਪਰਮਾਤਮਾ ਜੀਵਾਂ ਨੂੰ ਮਾਇਆ ਦੇ ਬੰਧਨਾਂ (ਜ਼ੰਜੀਰਾਂ) ਵਿਚ ਬੰਨ੍ਹ ਜਕੜ ਕੇ ਭੁਆਉਂਦਾ ਹੈ। ਹਰ ਕੋਈ ਆਪਣੇ ਕੀਤੇ ਕਰਮਾਂ ਦੇ ਬਣੇ ਸੰਸਕਾਰਾਂ ਅਨੁਸਾਰ ਨੱਚਦਾ ਹੈ। ਜੋ ਜੀਵ ਨੱਚ ਨੱਚ ਕੇ ਹੱਸਦੇ ਹਨ (ਭਾਵ, ਜ਼ਿੰਦਗੀ ਨੂੰ ਮਖੌਲ ਸਮਝਦੇ ਹਨ), ਉਹ ਅੰਤ ਨੂੰ ਰੋ ਰੋ ਕੇ ਤੁਰਦੇ ਹਨ। ਨਾ ਉਹ ਉੱਡ ਕੇ ਕਿਧਰੇ ਜਾ ਸਕਦੇ ਹਨ (ਜਾਂ, ਕਿਸੇ ਉੱਚੀ ਅਵੱਸਥਾ ਤੇ ਅੱਪੜ ਸਕਦੇ ਹਨ) ਅਤੇ ਨਾ ਹੀ ਕਰਾਮਾਤੀ ਬਣ ਸਕਦੇ ਹਨ। ਨੱਚਣਾ ਕੁੱਦਣਾ ਕੇਵਲ ਮਨ ਦਾ ਸ਼ੌਂਕ ਜਾਂ ਦਿਲ-ਲਗੀ ਹੈ। ਹੇ ਨਾਨਕ। ਜਿਨ੍ਹਾਂ ਦੇ ਦਿਲ ਵਿਚ ਰਬ ਦਾ ਡਰ ਹੈ, ਉਨ੍ਹਾਂ ਦੇ ਮਨ ਵਿਚ ਹੀ ਰੱਬ ਦਾ ਪਿਆਰ ਹੋ ਸਕਦਾ ਹੈ। ੨।

ਪਉੜੀ ।

ਨਾਉ ਤੇਰਾ ਨਿਰੰਕਾਰੁ ਹੈ
ਨਾਇ ਲਇਐ ਨਰਕਿ ਨ ਜਾਈਐ ॥
ਜੀਉ ਪਿੰਡੁ ਸਭੁ ਤਿਸ ਦਾ
ਦੇ ਖਾਜੈ ਆਖਿ ਗਵਾਈਐ ।
ਜੇ ਲੋੜਹਿ ਚੰਗਾ ਆਪਣਾ
ਕਰਿ ਪੁੰਨਹੁ ਨੀਚੁ ਸਦਾਈਐ ॥
ਜੇ ਜਰਵਾਣਾ ਪਰਹਰੈ
ਜਰੁ ਵੇਸ ਕਰੇਦੀ ਆਈਐ ॥
ਕੋ ਰਹੈ ਨ ਭਰੀਐ ਪਾਈਐ ॥ ੪ ॥

**ਪਦ-ਅਰਥ** :—ਨਾਇ-ਨਾਮ । ਲਇਐ-ਲਿਆਂ, ਲਈਏ, ਸਿਮਰੀਏ । ਨਰਕਿ–ਨਰਕ ਵਿਚ । ਜੀਉ—ਜਿੰਦ, ਜੀ ਮਨ । ਪਿੰਡ ਤਨ, ਸਰੀਰ । ਤਿਸ ਦਾ—ਉਸ ਦਾ । ਖਾਜੈ—ਖਾਈਏ । ਦੇ ਖਾਜੈ—ਦੇ ਕੇ (ਵੰਡ ਕੇ) ਛਕੀਏ । ਆਖਿ—ਆਖ ਕੇ । ਲੋੜਹਿ—ਲੋੜਦਾ ਹੈਂ, ਚਾਹੁੰਦਾ ਹੈਂ । ਕਰਿ-ਕਰ ਕੇ । ਪੁੰਨਹੁ-ਪੁੰਨ ਭਲਿਆਈ । ਜਰਵਾਣਾ—ਬੁਢੇਪੇ ਦਾ ਰੰਗ, ਬੁਢੇਪੇ ਦੀ ਨਿਸ਼ਾਨੀ, ਚਿੱਟ ਵਾਲ । ਪਰਹਰੈ—ਦੂਰ ਕਰ ਦੇਵੇ । ਜਰ—ਬੁਢੇਪਾ । ਵਸ ਕਰੇਦੀ—ਵੇਸ ਧਾਰ ਧਾਰ ਕੇ । ਪਾਈਐ–ਪਨਘੜੀ ਦੀ ਪਿਆਲੀ ਜਿਸ ਦੇ ਪੇਦੇਂ ਵਿਚ ਇਕ ਛੇਕ ਹੁੰਦਾ ਹੈ । ਇਹ ਪਾਣੀ ਵਿਚ ਰਖੀ ਜਾਂਦੀ ਹੈ ਛੇਕ ਵਿਚ ਦੀ ਪਾਣੀ ਥੋੜ੍ਹਾ ਥੋੜਾ ਕਰ ਕੇ ਇਸ ਵਿਚ ਆਉਂਦਾ ਜਾਂਦਾ ਹੈ । ਇਕ ਘੜੀ ਦਾ ਸਮਾਂ ਲੰਘਣ ਤੇ ਇਹ ਪਾਣੀ ਨਾਲ ਭਰ ਜਾਂਦੀ ਹੈ ਤੇ ਪਾਣੀ ਵਿਚ ਡੁੱਬ ਜਾਂਦੀ ਹੈ । ਭਰੀਐ ਪਾਈਐ-ਪਾਣੀ ਭਰ ਜਾਣ ਤੇ, ਉਮਰ, ਪੂਰੀ ਹੋ ਜਾਣ ਤੇ ।

**ਅਰਥ** :—ਹੇ ਪਰਮਾਤਮਾ ! ਤੇਰਾ ਨਾਂ 'ਨਿਰੰਕਾਰ' ਹੈ, ਜੇ ਤੇਰਾ ਨਾਮ ਸਿਮਰੀਏ ਤਾਂ (ਤੇਰਾ ਨਾਮ ਲੈਣ ਜਾਂ ਸਿਮਰਨ ਨਾਲ) ਨਰਕ ਵਿਚ ਨਹੀਂ

ਜਾਈਦਾ।

ਸਾਡੀ ਮਨ ਤੇ ਤਨ ਸਭ ਕੁਝ ਉਸੇ ਦਾ ਹੈ। ਸਾਨੂੰ ਚਾਹੀਦਾ ਹੈ ਕਿ ਵੰਡ ਕੇ ਛਕੀਏ, ਪਰ ਇਹ ਨਾ ਆਖੀਏ ਕਿ ਅਸਾਂ ਕਿਸੇ ਨੂੰ ਕੁਝ ਦਿਤਾ ਹੈ, ਕਿਉਂਕਿ ਕਹਿਣ ਨਾਲ ਕੀਤੇ ਦਾ ਪੁੰਨ ਗੁਆ ਲਈਦਾ ਹੈ।

ਹੇ ਜੀਵ! ਜੇ ਤੂੰ ਆਪਣਾ ਭਲਾ ਚਾਹੁੰਦਾ ਹੈਂ, ਤਾਂ ਚੰਗੇ ਕੰਮ ਕਰ ਕੇ ਵੀ ਆਪਣੇ ਆਪ ਨੂੰ ਨੀਵਾਂ ਅਖਵਾ।

ਜੇ ਬੁਢੇਪੇ ਦੀ ਨਿਸ਼ਾਨੀ (ਚਿੱਟੇ ਵਾਲ ਆਦਿ) ਹਟਾ ਵੀ ਦਿਓ (ਧੌਲੇ ਪਟ ਦਿਓ ਜਾਂ ਰੰਗ ਲਵੋ), ਤਾਂ ਬੁਢੇਪਾ ਕੋਈ ਹੋਰ ਵੇਸ ਧਾਰ ਕੇ ਆ ਜਾਵੇ ਗਾ (ਆਪਣਾ ਅਸਰ ਸਰੀਰ ਉਤੇ ਬਰਾਬਰ ਕਰਦਾ ਤੇ ਆਪਣੀ ਮੋਹਰ ਲਾਈ ਜਾਵੇਗਾ।

ਜਦੋਂ ਜ਼ਿੰਦਗੀ ਦਾ ਪੈਮਾਨਾ ਭਰ ਜਾਵੇ (ਸੁਆਸ ਪੂਰੇ ਹੋ ਜਾਣ) ਤਾਂ ਕੋਈ ਜੀਵ ਏਥੇ ਰਹਿ ਨਹੀਂ ਸਕਦਾ।

ਸਲੋਕੁ ਮ:

ਮੁਸਲਮਾਨਾ ਸਿਫਤਿ ਸਰੀਅਤਿ
ਪੜਿ ਪੜਿ ਕਰਹਿ ਬੀਚਾਰੁ ॥
ਬੰਦੇ ਸਿ ਜਿ ਪਵਹਿ ਵਿਚਿ ਬੰਦੀ
ਵੇਖਣ ਕਉ ਦੀਦਾਰੁ ॥

**ਪਦ-ਅਰਥ** :—ਸਿਫ਼ਤਿ—ਉਸਤਤ। ਸਰੀਅਤ—ਸ਼ਰ੍ਹਾ। ਸੇ—ਉਹੀ। ਬੰਦੀ-ਸ਼ਰ੍ਹਾ ਦੀ ਬੰਦਸ਼।

**ਅਰਥ** :—ਮੁਸਲਮਾਨਾਂ ਵਿਚ ਉਨ੍ਹਾਂ ਦੀ ਸ਼ਰ੍ਹਾ ਦੀ ਉਸਤਤ ਹੁੰਦੀ ਰਹਿੰਦੀ ਹੈ (ਜਾਂ, ਮੁਸਲਮਾਨਾਂ ਨੂੰ ਸ਼ਰ੍ਹਾ ਦੀ ਉਸਤਤਿ ਵਡਿਆਈ ਸਭ ਤੋਂ ਵਧੇਰੇ ਚੰਗੀ ਲਗਦੀ ਹੈ)। ਉਹ ਸ਼ਰ੍ਹਾ ਨੂੰ ਪੜ੍ਹ ਪੜ੍ਹ ਕੇ ਇਹ ਵਿਚਾਰ ਕਰਦੇ ਹਨ ਕਿ ਰੱਬ ਦਾ ਦਰਸ਼ਨ ਵੇਖਣ ਲਈ ਜੋ ਮਨੁਖ ਸ਼ਰ੍ਹਾ ਦੀ ਬੰਦਸ਼ ਵਿਚ ਪੈਂਦੇ ਹਨ, ਉਹ ਹੀ ਰੱਬ ਦੇ ਬੰਦੇ ਹਨ।

ਹਿੰਦੂ ਸਾਲਾਹੀ ਸਾਲਾਹਨਿ
ਦਰਸਨਿ ਰੂਪ ਅਪਾਰੁ ॥
ਤੀਰਥਿ ਨਾਵਹਿ ਅਰਚਾ ਪੂਜਾ
ਅਗਰਵਾਸੁ ਬਹੁਕਾਰੁ ॥

**ਪਦ-ਅਰਥ** :—ਸਾਲਾਹੀ-ਸਲਾਹੁਣ-ਯੋਗ; ਸਲਾਹੁਣ ਵਾਲੇ । ਸਾਲਾਹਨਿ—ਸਲਾਹੁੰਦੇ ਹਨ । ਦਰਸਨਿ—ਦਰਸ਼ਨ ਰਾਹੀਂ, ਸ਼ਾਸਤਰ ਦੁਆਰਾ; ਦਰਸ਼ਨ ਵਿਚ । ਰੂਪਿ—ਸੁੰਦਰ, ਰੂਪ ਵਿਚ । ਅਪਾਰੁ-ਬੇਅੰਤ । ਤੀਰਥਿ—ਤੀਰਥਾਂ ਉਤੇ । ਅਰਚਾ—ਆਦਰ, ਸਤਕਾਰ, ਪੂਜਾ । ਅਗਰਵਾਸੁ-ਚੰਦਨ ਆਦਿ ਦੀ ਖੁਸ਼ਬ । ਬਹੁਕਾਰ—ਮਹਿਕਾਰ, ਖੁਸ਼ਬੋ ।

**ਅਰਥ** :—ਹਿੰਦੂ ਸ਼ਾਸਤਰ ਦੁਆਰਾ ਹੀ ਸਲਾਹੁਣ-ਯੋਗ ਸੁੰਦਰ ਤੇ ਬੇਅੰਤ ਪਰਮਾਤਮਾ ਨੂੰ ਸਲਾਹੁੰਦੇ ਹਨ, ਮੂਰਤੀਆਂ ਦੀ ਇੱਜ਼ਤ ਤੇ ਪੂਜਾ ਕਰਦੇ ਹਨ ਅਤੇ ਚੰਦਨ ਆਦਿਕ ਸੁਗੰਧੀ ਵਾਲੇ ਪਦਾਰਥ ਵਰਤਦੇ ਹਨ ।

(ਜਾਂ, ਸਲਾਹੁਣ ਵਾਲੇ ਹਿੰਦੂ ਪਰਮਾਤਮਾ ਨੂੰ ਇਹ ਆਖ ਕੇ ਸਲਾਹੁੰਦੇ ਹਨ ਕਿ ਉਹ ਦਰਸ਼ਨ ਤੇ ਰੂਪ ਵਿਚ ਅਪਾਰ ਹੈ, ਫਿਰ ਵੀ ਉਹਦਾ ਅਦਿਖ ਰੂਪ ਭੁੱਲ ਕੇ ਤੀਰਥਾਂ ਉਤੇ ਨਹਾਉਂਦੇ ਹਨ, ਅਤੇ ਚੰਦਰ ਆਦਿਕ ਸੁਗੰਧੀ ਵਾਲੀਆਂ ਸ਼ੈਆਂ ਵਰਤ ਕੇ ਮੂਰਤੀਆਂ ਦੀ ਪੂਜਾ ਕਰਦੇ ਹਨ ।)

ਜੋਗੀ ਸੁੰਨਿ ਧਿਆਵਨਿ ਜੇਤੇ
ਅਲਖ ਨਾਮੁ ਕਰਤਾਰੁ ॥
ਸੂਖਮ ਮੂਰਤਿ ਨਾਮੁ ਨਿਰੰਜਨ
ਕਾਇਆ ਕਾ ਆਕਾਰੁ ॥

**ਪਦ-ਅਰਥ** :—ਸੁੰਨਿ—ਸੁੰਨ ਵਿਚ, ਸਮਾਧੀ ਵਿਚ । ਅਲਖ—ਜੋ ਦਿੱਸਦਾ ਨਹੀਂ । ਸੂਖਮ ਮੂਰਤ—ਪਰਮਾਤਮਾ ਦਾ ਉਹ ਸਰੂਪ ਜੋ ਬੰਦੇ ਦੇ

ਆਸਥੂਲ ਇੰਦਰਿਆਂ ਰਾਹੀਂ ਨਹੀਂ ਜਾਣਿਆ ਵੇਖਿਆ ਜਾ ਸਕਦਾ। ਨਿਰੰਜਨ–ਜਿਸ ਉਤੇ ਮਾਇਆ ਦਾ ਪ੍ਰਭਾਵ ਨਾ ਪੈ ਸਕੇ। ਕਾਇਆ-ਸਰੀਰ । ਆਕਾਰ–ਸ਼ਕਲ, ਰੂਪ।

**ਅਰਥ** :—ਜਿੰਨੇ ਜੋਗੀ ਹਨ ਉਹ ਸਮਾਧੀ ਲਾ ਕੇ ਉਸ ਕਰਤਾਰ ਨੂੰ ਸੂਖਮ ਸਰੂਪ ਵਾਲਾ ਕਹਿੰਦੇ ਹਨ, ਅਤੇ ਕਹਿੰਦੇ ਹਨ ਉਸ ਉੱਪਰ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ, ਤੇ ਇਹ ਸਾਰਾ ਜਗਤ ਰੂਪ ਅਕਾਰ ਉਸੇ ਦੇ ਹੀ ਸਰੀਰ ਦਾ ਹੈ (ਭਾਵ, ਜਗਤ ਵਿਚ ਜੋ ਕੁਝ ਦਿੱਸਦਾ ਹੈ ਉਹ ਸਭ ਕਰਤਾਰ ਦਾ ਹੀ ਸਰੀਰ ਹੈ)।

ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥

ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥

**ਪਦ-ਅਰਥ** :—ਸਤੀਆ—ਦਾਨੀ ਪੁਰਸ਼ਾਂ । ਮਨਿ ਮਨ ਵਿਚ। ਸੰਤੋਖੁ–ਖੁਸ਼ੀ, ਪਰਸੰਨਤਾ। ਵੀਚਾਰਿ—ਖਿਆਲ ਨਾਲ। ਸਹਸਾ ਗੂਣਾ-ਹਜ਼ਾਰ ਗੁਣਾ। ਸੋਭ—ਜੱਸ, ਵਡਿਆਈ।

**ਅਰਥ** :—ਜੋ ਮਨੁੱਖ ਦਾਨੀ (ਦਾਨ ਕਰਨ ਵਾਲੇ) ਹਨ ਉਨ੍ਹਾਂ ਦੇ ਮਨ ਵਿਚ ਦਾਨ ਦੇਣ ਦੇ ਖਿਆਲ ਨਾਲ ਖੁਸ਼ੀ ਪੈਦਾ ਹੁੰਦੀ ਹੈ। ਪਰ ਦਾਨ ਦੇ ਕੇ ਉਹ ਚਾਹੁੰਦੇ ਹਨ ਕਿ ਅਗੇ ਜਾ ਕੇ ਉਨ੍ਹਾਂ ਨੂੰ ਇਸ ਦਾਨ ਨਾਲੋਂ ਹਜ਼ਾਰਾਂ ਗੁਣਾ ਵਧੀਕ ਮਿਲੇ ਅਤੇ ਏਥੇ ਜਗਤ ਉਨ੍ਹਾਂ ਦੀ ਸੋਭਾ ਵਡਿਆਈ ਕਰੇ।

ਚੋਰਾ ਜਾਰਾ ਤੇ ਕੂੜਿਆਰਾ ਖਾਰਾਬਾ ਵੇਕਾਰ ॥

ਇਕਿ ਹੋਦਾ ਖਾਇ ਚਲਹਿ ਐਥਾਊ

ਤਿਨਾ ਭਿ ਕਾਈ ਕਾਰ ॥

**ਪਦ-ਅਰਥ** :—ਜਾਰਾ—ਪਰ ਇਸਤਰੀ ਗਾਮੀਆਂ, ਬਦਕਾਰਾਂ। ਤੇ—ਅਤੇ। ਕੂੜਿਆਰਾ—ਝੂਠ ਬੋਲਣ ਵਾਲਿਆਂ, ਝੂਠਿਆਂ। ਖਰਾਬਾ-ਭੈੜੇ। ਵੇਕਾਰ—ਵਿਕਾਰੀ, ਮੰਦੇ ਕੰਮ ਕਰਨ ਵਾਲੇ। ਇਕਿ ਕਈ ਮਨੁੱਖ। ਹੋਦਾ-ਹੁੰਦਾ, ਕੋਲ ਹੁੰਦੀ ਵਸਤ। ਐਥਾਊ—ਏਥੋਂ, ਇਸ ਜਗਤ ਤੋਂ। ਖਾਇ—ਖਾ

ਕੇ । ਚਲਹਿ—ਤੁਰ ਜਾਂਦੇ ਹਨ । ਤਿਨਾ ਭਿ-ਉਨ੍ਹਾਂ ਨੂੰ ਵੀ । ਕਾਈ ਕਾਰ-ਕੋਈ ਕਮਾਈ ।

**ਅਰਥ** :—ਬੇਅੰਤ ਚੋਰ, ਪਰ-ਇਸਤਰੀ ਗਾਮੀ ਬਦਮਾਸ਼, ਝੂਠੇ, ਭੈੜੇ ਅਤੇ ਵਿਕਾਰੀ ਹਨ, ਜੋ ਮੰਦੇ ਕੰਮ ਕਰ ਕਰ ਕੇ, ਪਿਛਲੀ ਕੀਤੀ ਕਮਾਈ ਨੂੰ ਮੁਕਾ ਕੇ ਏਥੋਂ ਸੱਖਣੇ ਹੱਥ ਚਲੇ ਜਾਂਦੇ ਹਨ। ਕੀ ਉਨ੍ਹਾਂ ਨੇ ਵੀ ਕੋਈ ਕਮਾਈ ਕੀਤੀ ?

ਜਲਿ ਥਲੀ ਜੀਆ ਪੁਰੀਆ ਲੋਆ
ਆਕਾਰਾ ਆਕਾਰ ॥
ਓਇ ਜਿ ਆਖਹਿ ਸੁ ਤੂੰਹੈ ਜਾਣਹਿ
ਤਿਨਾ ਭੀ ਤੇਰੀ ਸਾਰ ॥

**ਪਦ-ਅਰਥ** :—ਜਲਿ—ਜਲ ਵਿਚ ਥਲਿ-ਥਲ ਵਿਚ, ਸੁਕੀ ਧਰਤੀ ਉਤੇ । ਜੀਆ—ਜੀਵ । ਲੋਆ-ਲੋਕ । ਆਕਾਰਾ ਆਕਾਰ—ਸਾਰੇ ਬ੍ਰਹਮੰਡਾਂ ਦੇ । ਓਇ-ਉਹ ਜੀਵ । ਜਿ ਜੋ ਕੁਝ । ਤੂੰਹੈ—ਤੂੰ ਹੀ । ਜਾਣਹਿ—ਜਾਣਦਾ ਹੈਂ । ਸਾਰ—ਸੰਭਾਲਾ, ਆਸਰਾ ।

**ਅਰਥ** :—ਪਾਣੀ ਵਿਚ ਅਤੇ ਧਰਤੀ ਉਤੇ ਵੱਸਣ ਵਾਲੇ ਜੀਵ, ਬੇਅੰਤ ਪੁਰੀਆਂ, ਲੋਕਾਂ (ਭਵਨਾਂ) ਅਤੇ ਸਾਰੇ ਬ੍ਰਹਮੰਡਾਂ ਦੇ ਜੀਵ—ਉਹ ਸਾਰੇ ਜੋ ਕੁਝ ਆਖਦੇ ਹਨ, ਉਹ ਸਭ ਕੁਝ, ਹੇ ਪਰਮਾਤਮਾ, ਤੂੰ ਹੀ ਜਾਣਦਾ ਹੈਂ । ਉਨ੍ਹਾਂ ਨੂੰ ਵੀ ਤੇਰਾ ਹੀ ਆਸਰਾ ਹੈ ।

ਨਾਨਕ ਭਗਤਾ ਭੁਖ ਸਾਲਾਹਣੁ
ਸਚੁ ਨਾਮੁ ਆਧਾਰੁ ॥
ਸਦਾ ਅਨੰਦਿ ਰਹਹਿ ਦਿਨੁ ਰਾਤੀ
ਗੁਣਵੰਤਿਆ ਪਾਛਾਰ ॥ ੧ ॥

**ਪਦ-ਅਰਥ** :—ਭੁੱਖ ਸਾਲਾਹਣੁ—ਸਿਫਤ—ਸਲਾਹ ਰਪੀ ਭੁੱਖ । ਆਧਾਰੁ—ਆਸਰਾ । ਪਾ ਛਾਰ-ਪੈਰਾ ਦੀ ਖਾਕ ।

**ਅਰਥ** :—ਹੇ ਨਾਨਕ ! ਭਗਤਾਂ ਨੂੰ ਪਰਮਾਤਮਾ ਦੀ ਸਿਫ਼ਤ-ਸ਼ਲਾਹ

ਕਰਨ ਦੀ ਤਾਂਘ ਲਗੀ ਹੋਈ ਹੈ। ਈਸ਼੍ਵਰ ਦਾ ਸਦਾ ਅਟੱਲ ਰਹਿਣ ਵਾਲਾ ਨਾਮ ਹੀ ਉਨ੍ਹਾਂ ਦਾ ਆਸਰਾ ਪਰਨਾ ਹੈ। ਉਹ ਹਮੇਸ਼ਾਂ ਤੇ ਦਿਨ ਰਾਤ ਅਨਦ ਵਿਚ ਰਹਿੰਦੇ ਹਨ ਅਤੇ ਆਪਣੇ ਆਪ ਨੂੰ ਗੁਣਵਾਨਾਂ ਦੇ ਚਰਣਾਂ ਦੀ (ਪੈਰਾਂ ਦੀ) ਖਾਕ (ਧੂੜੀ) ਸਮਝਦ ਹਨ।

ਮ: ੧

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ
ਅੰਗਿਆਰ ॥
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ
ਕਰਤਾਰੁ ॥

**ਪਦ-ਅਰਥ** :—ਮਿਟੀ ਮੁਸਲਮਾਨ ਕੀ—ਮੁਸਲਮਾਨਾਂ ਦੇ ਕਬਰਸਤਾਨ ਦੀ ਮਿਟੀ। ਕੀਆ—ਬਣਾਈਆਂ। ਜਲਿ ਜਲਿ—ਸੜ ਸੜ ਕੇ। ਪਵਹਿ-ਪੈਂਦੇ ਹਨ ਭੁੰਵੇਂ। ਜਿਨਿ—ਜਿਸ। ਕਾਰਣ-ਸੰਸਾਰ ਦੀ ਮਾਇਆ।

**ਅਰਥ** : ਮੁਸਲਮਾਨਾਂ ਦਾ ਵਿਚਾਰ ਹੈ ਕਿ ਹਿੰਦੂ ਲੋਕ ਮੁਰਦੇ ਸਾੜਦੇ ਹਨ ਓਹ ਦੋਜ਼ਕ ਦੀ ਅੱਗ ਵਿਚ ਸੜਦੇ ਹਨ। ਪਰ ਉਸ ਥਾਂ ਦੀ ਮਿੱਟੀ ਜਿਥੇ ਮੁਸਲਮਾਨ ਮੁਰਦ ਦੱਬਦੇ ਹਨ ਕਈ ਵੇਰ ਘੁਮਿਆਰ ਦੇ ਵੱਸ ਪੈ ਜਾਂਦੀ ਹੈ (ਭਾਵ, ਉਹ ਮਿੱਟੀ ਚੀਕਣੀ ਹੋਣ ਕਰਕੇ ਘੁਮਿਆਰ ਕਈ ਵੇਰ ਉਹ ਮਿੱਟੀ ਭਾਂਡੇ ਬਣਾਉਣ ਲਈ ਲੈ ਆਉਂਦੇ ਹਨ), ਉਹ ਉਸ ਮਿੱਟੀ ਤੋਂ ਘੜ ਕੇ ਭਾਂਡੇ ਤੇ ਇੱਟਾਂ ਬਣਾਉਂਦੇ ਹਨ ਅਤੇ ਆਵੀ ਵਿਚ ਪੈ ਕੇ ਉਹ ਮਿੱਟੀ ਸਮਝ ਸੜਦੀ ਹੋਈ ਪੁਕਾਰ ਕਰਦੀ ਹੈ। ਵਿਚਾਰੀ ਸੜ ਸੜ ਕੇ ਰੋਂਦੀ ਹੈ, ਅਤੇ ਉਸ ਵਿਚੋਂ ਝੜ ਝੜ ਕੇ ਅੰਗਿਆਰੇ ਡਿਗਦੇ ਹਨ। ਹੇ ਨਾਨਕ! ਜਿਸ ਕਰਤਾਰ ਨੇ ਜਗਤ ਦੀ ਮਾਇਆ ਰਚੀ ਹੈ, ਉਹ ਹੀ ਅਸਲੀ ਭੇਦ ਨੂੰ ਜਾਣਦਾ ਹੈ (ਕਿ ਦੱਬੇ ਜਾਣ ਵਾਲੇ ਨੇ ਜਾ

ਜਾਣ ਵਾਲੇ ਨੇ ਨਰਕਾਂ ਵਿਚ ਸੜਨਾ ਹੈ)। ੨ :

ਪਉੜੀ

ਬਿਨੁ ਸਤਿਗੁਰ ਕਿਨੈ ਨ ਪਾਇਓ
ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ
ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ
ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹ ਬੀਚਾਰੁ ਹੈ
ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗ ਜੀਵਨੁ ਦਾਤਾ ਪਾਇਆ ॥ ੬ ॥

**ਪਦ ਅਰਥ** :—ਕਿਨੈ—ਕਿਸੇ ਨੇ ਵੀ । ਪਾਇਓ—ਪਾਇਆ । ਰਖਿਓਨੁ—ਉਸ ਨੇ ਰਖਿਆ । ਮਿਲਿਐ—ਮਿਲਣ ਨਾਲ । ਜਿਨਿ—ਜਿਸ ਨੇ । ਚੁਕਾਇਆ—ਦੂਰ ਕੀਤਾ । ਜਗ ਜੀਵਨੁ—ਜਗਤ ਦੀ ਜਾਨ ।

**ਅਰਥ** : ਸੱਚੇ ਗੁਰੂ ਤੋਂ ਬਿਨਾਂ ਜਗ-ਜੀਵਨ ਦਾਤਾ ਕਿਸੇ ਨੂੰ ਨਹੀਂ ਲੱਭਾ, ਸੱਚ ਕਰ ਕੇ ਜਾਣੋ ਨਹੀਂ ਲੱਭਾ । ਪਰਮਾਤਮਾ ਨੇ ਆਪਣੇ ਆਪ ਨੂੰ ਰੱਖਿਆ ਹੀ ਸੱਚੇ ਗੁਰੂ ਵਿਚ ਹੈ, ਜਿਸ (ਗੁਰੂ) ਨੇ ਇਹ ਗੱਲ ਸਭ ਲੋਕਾਂ ਨੂੰ ਪਰਗਟ ਤੌਰ ਤੇ (ਜਾਂ ਖੁਲ੍ਹਮ ਖੁਲ੍ਹਾ) ਆਖ ਕੇ ਸੁਣਾ ਦਿੱਤੀ ਹੈ । ਅਜੇਹੇ ਸੱਚੇ ਗੁਰੂ ਨੂੰ ਮਿਲਣ ਨਾਲ, ਜਿਸ ਨੇ ਮਨੁੱਖ ਦੇ ਅੰਦਰੋਂ ਮਾਇਆ ਦਾ ਮੋਹ ਦੂਰ ਕਰ ਦਿਤਾ ਹੈ ਮਨੁੱਖ ਸਦਾ ਲਈ ਮਾਇਕ ਬੰਧਨਾਂ ਤੋਂ ਆਜ਼ਾਦ ਹੋ ਜਾਂਦਾ ਹੈ । ਸਭ ਤੋਂ ਚੰਗੀ ਵਿਚਾਰ ਇਹ ਹੈ ਕਿ ਜਿਸ ਨੇ ਅਜੇਹੇ ਸੱਚੇ ਗੁਰੂ ਨਾਲ ਆਪਣਾ ਮਨ ਜੋੜਿਆ ਹੈ, ਉਸਨੂੰ ਜਗ-ਜੀਵਨ ਦਾਤਾ ਮਿਲ ਪਿਆ ਹੈ । ੬ ।

## ਸਲੋਕੁ ਮ: ੧

ਹਉ ਵਿਚਿ ਆਇਆ ਹਉ ਵਿਚਿ ਗਇਆ ॥
ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥
ਹਉ ਵਿਚਿ ਦਿਤਾ ਹਉ ਵਿਚਿ ਲਇਆ ॥
ਹਉ ਵਿਚਿ ਖਟਿਆ ਹਉ ਵਿਚਿ ਗਇਆ ॥
ਹਉ ਵਿਚਿ ਸਚਿਆਰੁ ਕੂੜਿਆਰੁ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥
ਹਉ ਵਿਚਿ ਹਸੈ ਹਉ ਵਿਚਿ ਰਵੈ ॥
ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥
ਹਉ ਵਿਚਿ ਜਾਤੀ ਜਿਨਸੀ ਖੋਵੈ ॥
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥
ਮੋਖ ਮੁਕਤਿ ਕੀ ਸਾਰ ਨ ਜਾਣਾ ॥
ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥
ਹਉਮੈ ਕਰਿ ਕਰਿ ਜੰਤ ਉਪਾਇਆ ॥
ਹਉਮੈ ਬੂਝੈ ਤਾਂ ਦਰ ਸੂਝੈ ॥
ਗਿਆਨ ਵਿਹੂਣਾ ਕਥਿ ਕਥਿ ਲੂਝੈ ॥
ਨਾਨਕ ਹੁਕਮੀ ਲਿਖੀਐ ਲੇਖੁ ॥
ਜੇਹਾ ਵੇਖਹਿ ਤੇਹਾ ਵੇਖੁ ॥ ੧ ॥

**ਪਦ ਅਰਥ** :—ਹਉਂ—ਜੀਵ ਦਾ ਆਪਣੀ 'ਮੈਂ' ਦਾ ਖਿਆਲ ਅਪਣੱਤ । ਸਚਿਆਰੁ—ਸੱਚਾ । ਕੂੜਿਆਰੁ—ਝੂਠਾ । ਨਰਕਿ ਸੁਰਗਿ ਅਵਤਾਰ—ਨਰਕ ਜਾਂ ਸੁਰਗ ਵਿਚ ਪੈਣਾ । ਭਰੀਐ—ਮਲੀਨ ਹੋ ਜਾਂਦਾ ਹੈ।

ਜਾਤੀ ਜਿਨਸੀ—ਜ਼ਾਤ ਪਾਤ । ਸਾਰ—ਸਮਝ । ਛਾਇਆ—ਪਰਛਾਵਾਂ ਛਾਇਆ। ਸੂਝੈ—ਸੂਝ ਪੈਂਦਾ ਹੈ । ਕਥਿ ਕਥਿ—ਆਖ ਆਖ ਕੇ । ਲੂਝੈ—ਖਿਝਦਾ ਹੈ । ਹੁਕਮੀ—ਹੁਕਮ ਅਨੁਸਾਰ ਲਿਖੀਐ—ਲਿਖਿਆ ਜਾਂਦਾ ਹੈ। ਵੇਖਹਿ—ਵੇਖਦੇ ਹਨ। ਵਖੁ—ਸ਼ਕਲ, ਸਰੂਪਿ, ਹਉਂ ।

**ਅਰਥ** :—ਅਪਣੱਤ ਦੀ (ਭਾਵ, ਰੱਬ ਨਾਲੋਂ ਪੈ ਰੱਬ ਦੀ ਕਦਰਤ ਨਾਲੋਂ ਆਪਣੀ ਵੱਖਰੀ ਹਸਤੀ ਦੀ) ਸੋਝੀ ਕਰਕੇ ਮਨੁੱਖ ਕਦੇ ਸੰਸਾਰ ਵਿਚ ਆਉਂਦਾ ਹੈ ਤ ਕਦੇ ਏਥੋਂ ਚਲਿਆ ਜਾਂਦਾ ਹੈ; ਕਦੇ ਜੰਮਦਾ ਹੈ ਤੇ ਕਦੇ ਮਰਦਾ ਹੈ ਕਦੇ ਕਿਸੇ ਨੂੰ ਕੁਝ ਦੇਂਦਾ ਹੈ ਤੇ ਕਦੇ ਕਿਸੇ ਪਾਸੋਂ ਕੁਝ ਲੈਂਦਾ ਹੈ। ਇਸੇ 'ਮੈਂ, ਮੈਂ' ਦੇ ਖਿਆਲ ਵਿਚ ਕਦੇ ਇਹ ਖੱਟਦਾ ਹੈ ਤੇ ਕਦ ਗੁਆਉਂਦਾ ਹੈ। ਇਸੇ ਮੇਰ ਤਰ ਦੀ ਬਿਰਤੀ ਕਰਕੇ ਇਹ ਕਦੇ ਸੱਚਾ ਤੇ ਝੂਠਾ ਹੁੰਦਾ ਹੈ, ਇਸੇ ਸੋਝੀ ਦੇ ਕਾਰਨ ਉਹ ਆਪਣੇ ਕੀਤੇ ਚੰਗੇ ਮੰਦੇ ਕੰਮਾਂ ਦੀ ਗਿਣਤੀ ਕਰਦਾ ਰਹਿੰਦਾ ਹੈ (ਭਾਵ, ਖਿਆਲ ਕਰਦਾ ਹੈ ਕਿ ਮੈਂ ਇਹ ਇਹ ਚੰਗੇ ਕੰਮ ਕੀਤੇ ਹਨ ਅਤੇ ਇਹ ਇਹ ਮਾੜੇ ਕੰਮ ਕੀਤੇ ਹਨ; ਅਤੇ ਇਸੇ ਅਪਣੱਤ ਦੀ ਬਿਰਤੀ ਵਿਚ ਰਹਿਣ ਕਰਕੇ ਇਹ ਨਰਕ ਜਾਂ ਸੁਰਗ ਵਿਚ ਪੈਂਦਾ ਹੈ । ਇਸੇ ਅਪਣੱਤ ਦੇ ਕਾਰਨ ਇਹ ਕਦੇ ਆਪਣੇ ਆਪ ਨੂੰ ਸੁਖੀ ਸਮਝ ਕੇ ਹੱਸਦਾ ਹੈ ਅਤੇ ਕਦੇ ਆਪਣੇ ਆਪ ਨੂੰ ਦੁਖੀ ਸਮਝ ਕੇ ਰੋਂਦਾ ਹੈ; ਕਦੇ ਉਸ ਦਾ ਮਨ ਪਾਪਾਂ ਦੀ ਮੈਲ ਨਾਲ ਲਿੱਬੜ ਜਾਂਦਾ ਹੈ ਅਤੇ ਕਦੇ ਉਹ ਚੰਗੇ ਕੰਮਾਂ ਦਾ ਉਦਮ ਕਰ ਕੇ ਉਹ ਮੈਲ ਧੋ ਲੈਂਦਾ ਹੈ । ਇਸੇ ਅਪਣੱਤ ਦੇ ਭਾਵ ਦੇ ਕਾਰਨ ਇਹ ਕਦੇ ਜ਼ਾਤ ਪਾਤ ਦੇ ਖਿਆਲ ਵਿਚ ਪੈ ਕੇ ਆਪਣਾ ਆਪ ਗੁਆ ਲੈਂਦਾ ਹੈ (ਜਾਂ ਇਨਸਾਨੀਅਤ ਤੋਂ ਡਿੱਗ ਪੈਂਦਾ ਹੈ), ਇਸੇ ਅਪਣਤ ਦੀ ਬਿਰਤੀ ਦਾ ਸਦਕਾ ਕਦੇ ਇਹ ਮੂਰਖ ਬਣ ਕੇ ਵਰਤਦਾ ਹੈ ਅਤੇ ਕਦੇ ਸਿਆਣਾ ਹੋ ਜਾਂਦਾ ਹੈ । ਹਉਮੈ ਦੇ ਵਧ ਜਾਣ ਕਰਕੇ ਬੰਦਾ ਮੁਕਤੀ ਦੀ ਸੋਝੀ ਗੁਆ ਲੈਂਦਾ ਹੈ, ਅਤੇ 'ਮਾਇਆ, ਮਾਇਆ, ਕੂਕਦਾ ਫਿਰਨ ਕਰਕੇ, ਮਾਇਆ ਦ ਪਰਛਾਵੇਂ (ਪ੍ਰਭਾਵ, ਅਸਰ) ਹੇਠ ਆ ਜਾਂਦਾ ਹੈ, ਜਿਸ ਕਰਕੇ ਉਸ ਨੂੰ ਮੁੜ ਮੁੜ ਜੰਮਣਾ ਪੈਂਦਾ ਹੈ । ਜਦ ਇਨਸਾਨ ਆਪਣੀ ਰੱਬ ਤੋਂ ਵਿਛੋੜੇ ਜਾਂ ਅੱਡਰੇਪਨ ਦੀ ਹਾਲਤ ਨੂੰ

ਸਮਝ ਲੈਂਦਾ ਹੈ (ਉਸ ਨੂੰ ਸੋਝੀ ਆ ਜਾਂਦੀ ਹੈ ਕਿ ਮੈਂ ਅਪਣੱਤ ਦੇ ਭਾਵ ਦਾ ਸਦਕਾ ਰੱਬ ਨਾਲੋਂ ਟੁੱਟਿਆ ਹੋਇਆ ਹਾਂ), ਤਦ ਇਸ ਨੂੰ ਰੱਬ ਦਾ ਦਰਵਾਜ਼ਾ ਸੁੱਝ (ਲੱਭ) ਪੈਂਦਾ ਹੈ; ਨਹੀਂ ਤਾਂ, ਜਦ ਤੀਕ ਉਹ ਇਸ ਗਿਆਨ ਤੋਂ ਸੱਖਣਾ ਹੈ, ਤਦ ਤੀਕ ਅੱਖਰੀ ਚਰਚਾ ਵਿਚ ਪਿਆ ਜ਼ਬਾਨੀ ਗਿਆਨ ਦੀਆਂ ਗੱਲਾਂ ਆਖ ਆਖ ਕੇ, ਖਿਝਦਾ ਰਹਿੰਦਾ ਹੈ। ਹੇ ਨਾਨਕ! ਜੀਵ ਜਿਵੇਂ ਜਿਵੇਂ ਵੇਖਦੇ ਹਨ, ਤਿਹੋ ਜਿਹਾ ਸਰੂਪ ਉਨ੍ਹਾਂ ਦਾ ਬਣ ਜਾਂਦਾ ਹੈ (ਭਾਵ ਜਿਸ ਤਰ੍ਹਾਂ ਦੀ ਨੀਤ ਨਾਲ ਉਹ ਹੋਰਨਾਂ ਨਾਲ ਵਰਤਦੇ ਹਨ ਉਸੇ ਤਰ੍ਹਾਂ ਦੇ ਸੰਸਕਾਰ ਉਨ੍ਹਾਂ ਦੇ ਅੰਦਰ ਇਕੱਠੇ ਹੋ ਜਾਂਦੇ ਹਨ ਜਿਨ੍ਹਾਂ ਦੇ ਅਨੁਸਾਰ ਉਨ੍ਹਾਂ ਦਾ ਆਪਣਾ ਆਪਣਾ ਵੱਖਰਾ ਮਾਨਸਕ ਸਰੂਪ ਬਣ ਜਾਂਦਾ ਹੈ, ਵੱਖਰੀ ਸ਼ਖਸੀਅਤ ਬਣ ਜਾਂਦੀ ਹੈ), ਪਰ ਇਹ ਲੇਖ ਵੀ ਰੱਬ ਦੇ ਹੁਕਮ ਵਿਚ ਹੀ ਲਿਖਿਆ ਜਾਂਦਾ ਹੈ (ਭਾਵ, ਹਰੇਕ ਮਨੁੱਖ ਦੀ ਇਹ ਵੱਖਰੀ ਸ਼ਖਸੀਅਤ ਰੱਬ ਦੇ ਹੁਕਮ ਅਨੁਸਾਰ ਹੀ ਬਣਦੀ ਹੈ ਰੱਬ ਨੇ ਅਜੇਹਾ ਨੇਮ ਬਣਾ ਛੱਡਿਆ ਹੈ ਕਿ ਜਿਹੋ ਜਿਹੇ ਕੰਮ ਬੰਦਾ ਕਰਦਾ ਹੈ ਉਨ੍ਹਾਂ ਦੇ ਸੰਸਕਾਰਾਂ ਅਨੁਸਾਰ ਉਸ ਦੇ ਉਦਾਲੇ ਸੰਸਕਾਰਾਂ ਦਾ ਇਕ ਜਾਲ ਤਣਿਆ ਜਾਂਦਾ ਹੈ ਅਤੇ ਬੰਦੇ ਦੀ ਵਖਰੀ ਸ਼ਖਸੀ-ਅਤ ਬਣ ਜਾਂਦੀ ਹੈ)।੧।

ਮਹਲਾ ੨

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ

[ਜਾਤਿ – ਕੁਦਰਤੀ ਸੁਭਾ]

**ਅਰਥ :–** ਹਉਮੈ ਦਾ ਕੁਦਰਤੀ ਸੁਭਾ ਜਾਂ ਲੱਛਣ ਇਹ ਹੈ ਕਿ ਇਸ ਦੇ ਅਸਰ ਹੇਠ ਆਦਮੀ ਅਜਹੇ ਕੰਮ ਕਰਦੇ ਹਨ ਜਿਨਾਂ ਨਾਲ ਇਹ ਹਉਮੈ (ਜਾਂ ਵੱਖਰੀ ਸ਼ਖਸੀਅਤ) ਬਣੀ ਰਹੇ।

ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥

**ਅਰਥ :–** ਇਸ ਅਪਣੱਤ ਦੀ ਬਿਰਤੀ ਦੇ ਬੰਧਾਨ ਵੀ ਇਹੀ ਹਨ (ਭਾਵ, ਇਸ ਦੇ ਅਸਰ ਹੇਠ ਕੀਤੇ ਨੇਮਾਂ ਦੇ ਸੰਸਕਾਰ ਹੀ ਮਨੁੱਖਾਂ ਲਈ ਜ਼ੰਜੀਰ ਹਨ ਜੋ ਉਨ੍ਹਾਂ ਨੂੰ ਸੰਸਾਰ ਨਾਲ ਬੰਨ੍ਹ ਰੱਖਦੇ ਹਨ) ਅਤੇ ਜਿਨ੍ਹਾਂ

ਕਰ ਕੇ ਉਹ ਮੁੜ ਮੁੜ ਜੂਨਾਂ ਵਿਚ ਪੈਂਦੇ ਹਨ।

ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥

**ਪਦ-ਅਰਥ :** ਕਿਥਹੁ—ਕਿਥੋਂ। ਊਪਜੈ—ਪੈਦਾ ਹੁੰਦੀ ਹੈ। ਕਿਤੁ—ਕਿਸ। ਸੰਜਮਿ—ਤਰੀਕੇ ਜੁਗਤੀ ਨਾਲ। ਪਇਐ—ਪੈਣ ਕਰਕੇ। ਫਿਰਾਹਿ—ਫਿਰਦੇ ਹਨ।

**ਅਰਥ :** ਇਹ ਹਉਮੈ (ਵੱਖਰੀ ਸ਼ਖਸੀਅਤ ਜਾਂ ਅਪਣੱਤ) ਦਾ ਭਾਵ ਕਿੱਥੋਂ ਪੈਦਾ ਹੁੰਦਾ ਹੈ ਅਤੇ ਕਿਸ ਤਰੀਕੇ ਨਾਲ ਇਹ ਦੂਰ ਹੋ ਸਕਦਾ ਜਾਂ ਮਿਲ ਸਕਦਾ ਹੈ ? ਇਸ ਪ੍ਰਸ਼ਨ ਦਾ ਉਤਰ ਇਹ ਹੈ ਕਿ ਇਹ ਵੱਖਰੀ ਸ਼ਖਸੀਅਤ ਬਣਾਉਣ ਵਾਲਾ ਰੱਬ ਦਾ ਹੁਕਮ ਹੈ, ਅਤੇ ਮਨੁੱਖ ਪਿੱਛਲੇ ਕੀਤੇ ਕੰਮਾਂ ਦੇ ਸੰਸਕਾਰਾਂ ਅਨੁਸਾਰ ਮੁੜ ਮੁੜ ਉਨ੍ਹਾਂ ਕੰਮਾਂ ਨੂੰ ਕਰਨ ਵੱਲ ਦੌੜਦੇ ਫਿਰਦੇ ਹਨ, ਇਸ ਤਰ੍ਹਾਂ ਉਨ੍ਹਾਂ ਦੀ ਸ਼ਖਸੀਅਤ ਕਾਇਮ ਹੋ ਕੇ ਪੱਕ ਜਾਂਦੀ ਹੈ।

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥

**ਪਦ-ਅਰਥ :** ਦੀਰਘ—ਲੰਮਾ, ਦੇਰ ਤੀਕ ਰਹਿਣ ਵਾਲਾ। ਦਾਰੂ—ਇਲਾਜ। ਇਸੁ ਮਾਹਿ—ਇਸ ਹਉਮੈ ਵਿਚ, ਹਉਮੈ ਦਾ। ਇਤੁ ਸੰਜਮਿ—ਇਸ ਤਰੀਕੇ ਨਾਲ।

**ਅਰਥ :** ਹਉਮੈ ਇੱਕ ਲੰਮਾ ਜਾਂ ਚੋਖਾ ਚਿਰ ਰਹਿਣ ਵਾਲਾ ਰੋਗ ਹੈ, ਪਰ ਇਸ ਦਾ ਇਲਾਜ ਭੀ ਹੈ। ਜੇ ਪਰਮਾਤਮਾ ਆਪਣੀ ਮਿਹਰ ਕਰੇ, ਤਾਂ ਮਨੁੱਖ ਗੁਰੂ ਦਾ ਸ਼ਬਦ ਕਮਾਉਂਦੇ ਹਨ (ਗੁਰੂ ਦੀ ਸਿਖਿਆ ਉਤੇ ਅਮਲ ਕਰਨ ਲਗ ਪੈਂਦੇ ਹਨ)। ਗੁਰੂ ਨਾਨਕ ਜੀ ਆਖਦੇ ਹਨ ਕਿ ਇਸ ਤਰੀਕੇ ਨਾਲ (ਗੁਰੂ ਦੀ ਸਿਖਿਆ ਉਪਰ ਚਲਣ ਨਾਲ) ਹਉਮੈਂ ਤੋਂ ਪੈਦਾ ਹੋਏ ਹੋਏ ਦੁੱਖ ਦੂਰ ਹੋ ਜਾਂਦੇ ਹਨ। ੨।

## ਪਉੜੀ

ਸੇਵ ਕੀਤੀ ਸੰਤੋਖੀਈਂ
ਜਿਨੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ
ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨੀ ਦੁਨੀਆ ਤੋੜੇ ਬੰਧਨਾ
ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ
ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥੭॥

**ਪਦ-ਅਰਥ** : ਸੰਤੋਖੀਈਂ—ਸੰਤੋਖੀਆਂ ਨੇ ਸੰਤੋਖੀ ਮਨੁੱਖਾਂ ਨੇ। ਸਚੋ ਸਚੁ—ਨਿਰੋਲ ਸੱਚ। ਓਨ੍ਹੀ ਉਨ੍ਹਾਂ ਨੇ। ਮੰਦੇ—ਮੰਦੇ ਥਾਂ ਤੇ। ਕਰਿ—ਕਰ ਕੇ। ਸੁਕ੍ਰਿਤੁ—ਚੰਗਾ ਕੰਮ, ਭਲਾ ਕੰਮ। ਬਖਸੀਸੀ—ਬਖਸ਼ਸ਼ ਕਰਨ ਵਾਲਾ। ਅਗਲਾ—ਵੱਡਾ। ਦੇਵਹਿ—ਦੇਂਦਾ ਹੈਂ। ਚੜਹਿ—ਚੜ੍ਹਦਾ ਹੈਂ, ਵਧਦਾ ਹੈਂ ਸਵਾਇਆ—ਬਹੁਤ।

**ਅਰਥ** : ਸੱਚੀ ਸੇਵਾ ਵੀ ਸੰਤੋਖੀ ਹੀ ਕਰਦੇ (ਜਾਂ ਕਰ ਸਕਦੇ) ਹਨ। ਜਿਹੜੇ ਨਿਰੋਲ ਸੱਚ ਨੂੰ ਮਨ ਵਿਚ ਵਸਾਈ (ਜਾਂ, ਹਰਦਮ ਚੇਤੇ) ਰੱਖਦੇ ਹਨ। ਉਹ ਕਦੇ ਮੰਦੇ ਪਾਸੇ ਕਦਮ ਹੀ ਨਹੀਂ ਚੁੱਕਦੇ; ਉਹ ਭਲਾ ਕੰਮ ਕਰਦੇ ਹਨ ਅਤੇ ਧਰਮ ਦੇ ਨੇਮਾਂ ਅਨੁਸਾਰ ਆਪਣਾ ਜੀਵਨ ਢਾਲਦੇ, ਗੁਜ਼ਾਰਦੇ ਹਨ। ਉਨ੍ਹਾਂ ਨੇ ਦੁਨੀਆਂ ਦੇ ਝਮੇਲਿਆਂ ਦੇ ਜ਼ੰਜੀਰ ਤੋੜ ਦਿਤੇ ਹਨ, ਉਹ ਅੰਨ-ਪਾਣੀ ਥੋੜ੍ਹਾ ਛਕਦੇ ਹਨ (ਭਾਵ ਉਹ ਚਸਕੇ ਦੇ ਵੱਸ ਹੋ ਕੇ ਨਹੀਂ ਸਗੋਂ ਸਰੀਰਕ ਨਿਰਬਾਹ ਦੀ ਖ਼ਾਤਰ ਲੋੜੀਂਦਾ ਆਹਾਰ ਕਰਦੇ ਹਨ)। "ਹੇ ਵਾਹਿਗੁਰੂ ! ਤੂੰ ਬੜੀਆਂ ਬਖਸ਼ਸ਼ਾਂ ਕਰਨ ਵਾਲਾ ਹੈਂ ਤੂੰ ਹਰ ਰੋਜ਼ ਦਾਤਾਂ ਦੇਂਦਾ ਹੈ ਅਤੇ ਇਸ ਮਿਹਰ ਦੇ ਕੰਮ ਵਿਚ ਨਿਤ ਨਿਤ

ਵਧਦਾ ਜਾਂਦਾ ਹੈਂ (ਭਾਵ, ਰੋਜ਼ ਰੋਜ਼ ਵਧੇਰੇ ਹੀ ਵਧੇਰੇ ਦਾਤਾਂ ਦੇਂਦਾ ਜਾਂਦਾ ਹੈਂ)।" ਇਸ ਤਰ੍ਹਾਂ ਪਰਮਾਤਮਾ ਦੀ ਸਿਫਤ-ਸਲਾਹ ਕਰ ਕੇ (ਵੱਡ ਰੱਬ ਦੀ ਵਡਿਆਈ ਕਰ ਕੇ), ਉਹ ਸੰਤੋਖੀ ਪੁਰਸ਼ ਰੱਬ ਨੂੰ ਪ੍ਰਾਪਤ ਕਰ ਲੈਂਦੇ ਹਨ।੭।

## (੮)

### ਸਲੋਕੁ ਮ: ੧

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥

**ਪਦ ਅਰਥ :** ਤਟਾਂ—ਨਦੀਆਂ ਦੇ ਕੰਢਿਆਂ ਦਾ। ਮੇਘ—ਬੱਦਲ। ਦੀਪ—ਦੇਹ। ਲੋਅ—ਲੋਕ। ਮੰਡਲ—ਚੱਕਰ, ਚੰਦ, ਸੂਰਜ ਆਦਿ ਕੁਝ ਗ੍ਰਹਿਆਂ ਦਾ ਇਕੱਠ ਜਾਂ ਚੱਕਰ। ਖੰਡ—ਟੋਟਾ, ਹਿੱਸਾ, ਧਰਤੀ ਦਾ ਹਿੱਸਾ। ਵਰਭੰਡ—ਬ੍ਰਹਮੰਡ, ਸ਼੍ਰਿਸ਼ਟੀ। ਅੰਡਜ—ਆਂਡਿਆ ਤੋਂ ਪੈਦਾ ਹੋਣ ਵਾਲੇ ਜੀਵ, ਪੰਛੀ, ਸਪ ਆਦਿਕ। ਜੇਰਜ—ਜਓਰ ਸਹਿਤ ਪੈਦਾ ਹੋਣ ਵਾਲੇ ਜੀਵ, ਮਨੁੱਖ, ਪਸ਼ੂ ਆਦਿਕ। ਉਤਭੁਜ—ਧਰਤੀ ਵਿਚੋਂ ਉੱਗਣ ਵਾਲ, ਰੁੱਖ ਆਦਿਕ। ਸੇਤਜ—ਮੁੜ੍ਹਕੇ ਤੋਂ ਪੈਦਾ ਹੋਣ ਵਾਲ ਜੀਵ, ਜੂਆਂ ਆਦਿ। ਖਾਣੀ—ਖਾਣੀਆਂ, ਉਤਪਤੀ ਦੇ ਢੰਗ ਅਨੁਸਾਰ ਸ਼੍ਰਿਸਟੀ ਦੀਆ ਚਾਰ ਸ਼੍ਰੇਣੀਆਂ। ਸੋ—ਉਹ (ਪਰਮਾਤਮਾ)। ਮਿਤਿ—ਅੰਦਾਜ਼ਾ। ਸਰ—ਸਰੋਵਰ। ਮੇਰ—ਮੇਰੂ ਪਰਬਤ। ਜੰਤਾਹ—ਸਾਰੇ ਜੀਵਾਂ ਦਾ।

**ਅਰਥ :** ਹੇ ਨਾਨਕ! ਮਨੁਖਾਂ, ਰੁੱਖਾਂ, ਤੀਰਥਾਂ, ਨਦੀਆਂ ਦੇ ਕੰਢਿਆਂ ਭਾਵ ਨਦੀਆਂ, ਬੱਦਲਾਂ, ਖੇਤਾਂ, ਦੀਪਾਂ, ਲੋਕਾਂ (ਭਵਨਾਂ), ਚੰਦ ਸੂਰਜ ਆਦਿਕ ਗ੍ਰਹਿਆਂ ਦੇ ਇਕੱਠਾਂ ਜਾਂ ਚੱਕਰਾਂ, ਬ੍ਰਹਮੰਡਾਂ (ਸਰਿਸ਼-ਟੀਆਂ), ਸਰੋਵਰਾਂ ਜਾਂ ਸਮੁੰਦਰਾਂ, ਮੇਰੂ ਵਰਗੇ ਪਹਾੜਾਂ, ਚਹੁੰਆਂ ਖਾਣੀਆਂ

(ਅੰਡਜ, ਜੇਰਜ ਸੇਤਜ, ਉਤਭੁਜ) ਦੇ ਸਮੂਹ ਜੀਵਾਂ—ਇਨ੍ਹਾਂ ਸਭ ਦੀ ਗਿਣਤੀ ਦਾ ਅੰਦਾਜ਼ਾ, ਉਹ ਪਰਮਾਤਮਾ ਹੀ ਜਾਣਦਾ ਹੈ।

ਨਾਨਕ **ਜੰਤੁ** ਉਪਾਇ **ਕੈ** ਸਮ੍ਹਾਲੈ ਸਭਨਾਹ ॥

**ਅਰਥ** : ਹੇ ਨਾਨਕ ! ਸਾਰੇ ਜੀਅ ਜੰਤ ਪੈਦਾ ਕਰ ਕੇ, ਪਰਮਾਤਮਾ ਉਨ੍ਹਾਂ ਸਭਨਾਂ ਦੀ ਪਾਲਨਾ ਸੰਭਾਲ ਵੀ ਕਰਦਾ ਹੈ।

ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥

ਜਿਨਿ ਕਰਤੈ—ਜਿਸ ਕਰਤਾਰ ਨੇ। ਕਰਣਾ—ਸਰਿਸ਼ਟੀ। ਤਾਹ—ਉਸ ਨੂੰ ]

**ਅਰਥ** :—ਜਿਸ ਕਰਤਾਰ ਨੇ ਇਹ ਸਰਿਸ਼ਟੀ ਪੈਦਾ ਕੀਤੀ ਹੈ, ਇਸ ਦੀ ਪਾਲਨਾ ਸੰਭਾਲ ਦਾ ਫਿਕਰ ਵੀ ਉਸ ਨੂੰ ਹੀ ਹੈ।

ਸ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥

**ਅਰਥ** : ਜਿਸ ਕਰਤਾਰ ਨੇ ਜਗਤ ਪੈਦਾ ਕੀਤਾ ਹੈ; ਉਹ ਹੀ ਇਸ ਦਾ ਖਿਆਲ ਰੱਖਦਾ ਹੈ।

ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥

**ਪਦ ਅਰਥ** : ਤਿਸੁ—ਉਸ ਨੂੰ। ਜੋਹਾਰੀ—ਨਮਸਕਾਰ, ਪਰਣਾਮ। ਸੁਅਸਤਿ—ਜੈ ਹ; ਸਦਾ ਅਟੱਲ ਰਹੇ। ਤਿਸੁ ਦੀਬਾਣੁ—ਉਸ ਦਾ ਰਾਜ। ਅਭਗੁ—ਨਾਸ ਨਾ ਹੋਣ ਵਾਲਾ।

**ਅਰਥ** : ਉਸ ਕਰਤਾਰ ਨੂੰ ਸਾਡਾ ਪਰਣਾਮ ਹੈ, ਉਸ ਦੀ ਜੈ ਹੋਵੇ, ਉਹ ਸਦਾ ਅਟੱਲ ਰਹੇ ! ਉਸ ਦਾ ਰਾਜ ਦਰਬਾਰ ਸਦਾ ਕਾਇਮ ਰਹਿਣ ਵਾਲਾ ਹੈ।

ਨਾਨਕ ਸਚੇ ਨਾਮ ਬਿਨੁ
ਕਿਆ ਟਿਕਾ ਕਿਆ ਤਗੁ ॥੧॥

[ ਤਗੁ—ਜਨੇਊ ]

**ਅਰਥ** : ਹੇ ਨਾਨਕ ! ਉਸ ਪਰਮਾਤਮਾ ਦਾ ਨਾਮ ਸਿਮਰੇ ਬਿਨਾ ਟਿੱਕਾ, ਜਨੇਊ ਆਦਿਕ ਧਾਰਮਕ ਚਿਨ੍ਹ ਜਾਂ ਭੇਖ ਕਿਸੇ ਅਰਥ ਨਹੀਂ।੧।

ਮ: ੧

ਲਖ ਨੇਕੀਆ ਚੰਗਿਆਈਆਂ ਲਖ ਪੁੰਨਾ ਪਰਵਾਣੁ ॥
ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬਬਾਣੁ ॥
ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣੁ ॥
ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣੁ ॥
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥ ੨ ॥

**ਪਦ ਅਰਥ** : ਪੁੰਨਾ—ਧਰਮ ਦੇ ਕੰਮ । ਪਰਵਾਣੁ—ਕਬੂਲ । ਸਹਜ ਜੋਗ—ਸਹਿਜ ਜੋਗ ਸੁੰਨ-ਸਮਾਧੀ ਲਾ ਕੇ ਕੀਤਾ ਗਿਆ ਜੋਗ । ਬੇਬਾਣੁ—ਜੰਗਲਾਂ ਵਿਚ । ਸੂਰਤਣ—ਸੂਰਮਤਾਈ, ਬਹਾਦਰੀ । ਸੰਗਰਾਮ । ਰਣ—ਭੂਮੀਆਂ ਵਿਚ । ਰਣ ਮਹਿ—ਜੰਗ ਵਿਚ । ਪਰਾਣ—ਸਵਾਸ । ਸੁਰਤੀ—ਧਿਆਨ ਜੋੜਨਾ । ਪੜੀਅਹਿ ਪੜੇ ਜਾਣ । ਪਾਠ ਪੁਰਾਣ—ਪੁਰਾਣਾਂ ਦੇ ਪਾਠ । ਕਰਣਾ ਕੀਆ—ਸਰਿਸ਼ਟੀ ਪੈਦਾ ਕੀਤੀ । ਆਵਣੁ ਜਾਣੁ—ਜੰਮਣ ਮਰਨ ! ਮਤੀ—ਮੱਤੀਂ, ਮੱਤਾਂ, ਸਿਆਣਖਾਂ । ਮਿਥਿਆ—ਵਿਅਰਥ । ਕਰਮੁ—ਮਿਹਰ, ਬਖਸ਼ਸ਼ । ਨੀਸਾਣੁ—ਨਿਸ਼ਾਨ, ਪਰਵਾਨਾ ।

**ਅਰਥ** : ਭਾਵੇਂ ਲੱਖਾਂ ਹੀ ਨੇਕੀ ਦੇ ਅਤੇ ਭਲੇ ਦੇ ਕੰਮ ਕੀਤੇ ਜਾਣ, ਲੱਖਾਂ ਹੀ ਲੋਕਾਂ ਦੇ ਮੰਨੇ ਹੋਏ ਧਰਮ ਦੇ ਕੰਮ ਕੀਤੇ ਜਾਣ, ਤੀਰਥਾਂ ਉਤੇ ਜਾ ਕੇ ਲੱਖਾਂ ਹੀ ਤਪ ਕੀਤੇ ਜਾਣ ਜੰਗਲਾਂ ਵਿਚ ਜਾ ਕੇ ਸੁੰਨ-ਸਮਾਧੀ ਲਾ ਕੇ ਲੱਖਾਂ ਹੀ ਜੋਗ-ਸਾਧਨ ਕੀਤੇ ਜਾਣ, ਰਣ ਭੂਮੀਆਂ ਵਿਚ ਜਾ ਕੇ ਲੱਖਾਂ ਹੀ ਬਹਾਦਰੀਆਂ ਕੀਤੀਆਂ ਜਾਣ ਅਤੇ ਜੰਗ ਦੇ ਮੈਦਾਨ ਵਿਚ ਹੀ ਜਾਨ ਦਿੱਤੀ ਜਾਵੇ, ਲੱਖਾਂ ਤਰੀਕਿਆਂ ਨਾਲ ਸੁਰਤ ਪਕਾਈ ਜਾਵੇ, ਗਿਆਨ-ਚਰਚਾ ਕੀਤੀ ਜਾਵੇ, ਅਤੇ ਮਨ ਨੂੰ ਟਿਕਾਉਣ ਜੋੜਨ ਦੇ ਲੱਖਾਂ ਜਤਨ, ਕੀਤੇ ਜਾਣ, ਪੁਰਾਣਾ ਆਦਿ ਧਰਮ-ਪੁਸਤਕਾਂ ਦੇ ਲੱਖਾਂ ਹੀ ਪਾਠ ਕੀਤੇ ਜਾਣ,

ਪਰ, ਹੇ ਨਾਨਕ ! ਇਹ ਸਭ ਸਿਆਣਪਾਂ ਕਿਸੇ ਕੰਮ ਨਹੀਂ। ਉਹ ਦੀ ਦਰਗਾਹ ਵਿਚ ਕਬੂਲ ਪੈਣ ਵਾਸਤੇ ਉਸ ਕਰਤਾਰ ਦੀ ਮਿਹਰ ਹੀ ਸੱਚਾ ਪਰਵਾਨਾ ਹੈ ਜਿਸ ਤੇ ਸਾਰੀ ਸਰਿਸ਼ਟੀ ਰਚੀ ਹੈ ਅਤੇ ਜੀਵਾ ਦਾ ਜੰਮਣਾ ਮਰਨਾ ਨੀਅਤ ਕੀਤਾ ਹੈ। ੨।

### ਪਉੜੀ।

ਸਚਾ ਸਾਹਿਬੁ ਏਕੁ ਤੂੰ
ਜਿਨਿ ਸਚੋ ਸਚੁ ਵਰਤਾਇਆ ॥
ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ॥
ਤਾ ਤਿਨੀ ਸਚੁ ਕਮਾਇਆ ॥
ਸਤਿਗੁਰਿ ਮਿਲਿਐ ਸਚੁ ਪਾਇਆ
ਜਿਨ੍ ਕੈ ਹਿਰਦੈ ਸਚੁ ਵਸਾਇਆ ॥
ਮੂਰਖ ਸਚੁ ਨ ਜਾਣਨ੍ੀ
ਮਨਮੁਖੀ ਜਨਮ ਗਵਾਇਆ ॥
ਵਿਚਿ ਦੁਨੀਆਂ ਕਾਹੇ ਆਇਆ ॥ ੮ ॥

**ਪਦ ਅਰਥ** : ਜਿਨਿ – ਜਿਸ ਨੇ । ਜਿਸ— ਜਿਸ ਨੂੰ । ਦੇਹਿ–ਦੇਵੇਂ। ਤਿਸੁ—ਉਸ ਨੂੰ । ਤਿਨੀ—ਉਨ੍ਹਾਂ ਨੇ । ਮਿਲਿਐ—ਮਿਲਣ ਨਾਲ । ਜਿਨ ਕੈ—ਜਿਨ੍ਹਾਂ ਦੇ । ਵਸਾਇਆ—ਟਿਕਾ ਦਿੱਤਾ । ਨ ਜਾਣਨੀ—ਨਹੀਂ ਜਾਣਦੇ । ਮਨਮੁਖੀ—ਮਨੁੱਖ ਨੇ । ਕਾਹੇ–ਕਿਸ ਕੰਮ ਲਈ, ਕਿਉਂ ?

**ਅਰਥ** : ਹੇ ਪਰਮਾਤਮਾ ! ਕੇਵਲ ਤੂੰ ਹੀ ਸੱਚਾ ਮਾਲਕ ਹੈਂ, ਜੋ ਜਗਤ ਵਿਚ ਨਿਰੋਲ ਸੱਚ ਵਰਤਾਉਂਦਾ ਹੈਂ। ਇਹ ਸੱਚ ਕੇਵਲ ਉਸ ਨੂੰ ਹੀ ਪਰਾਪਤ ਹੁੰਦਾ ਹੈ ਜਿਸ ਨੂੰ ਤੂੰ ਆਪ ਦੇਂਦਾ ਹੈਂ, ਅਤੇ ਉਹ ਹੀ ਇਸ ਨੂੰ ਕਮਾਉਂਦਾ ਹੈ। ਸਤਿਗੁਰੂ ਦੇ ਮਿਲਣ ਨਾਲ ਹੀ ਜੀਵਾਂ ਨੂੰ ਇਹ ਸੱਚ ਲੱਭਦਾ ਹੈ, ਸਤਿਗੁਰੂ ਉਨ੍ਹਾਂ ਦੇ ਹਿਰਦੇ ਵਿਚ ਸੱਚ ਨੂੰ ਟਿਕਾ ਦੇਂਦਾ

ਹੈ। ਮੂਰਖ ਲੋਕ ਸੱਚ ਨੂੰ ਪਛਾਣ ਹੀ ਨਹੀਂ ਸਕਦੇ, ਉਹ ਮਨਮੁਖ (ਆਪ-ਹੁਦਰੇ ਤੇ ਗੁਰੂ ਨੂੰ ਨਾ ਮੰਨਣ ਵਾਲੇ) ਆਪਣਾ ਜਨਮ ਵਿਅਰਥ ਗਆ ਲੈਂਦੇ ਹਨ। ਇਹੋ ਜਿਹੇ ਲੋਕ ਜੱਗ ਵਿਚ ਆਉਂਦੇ ਹੀ ਕਿਉਂ ਹਨ (ਭਾਵ, ਜਗਤ ਵਿਚ ਜਨਮ ਲੈਣ ਦਾ ਉਨ੍ਹਾਂ ਨੂੰ ਕੋਈ ਲਾਭ ਨਹੀਂ ਹੁੰਦਾ)। ੮।

(੯)

ਸਲੋਕੁ ਮਹਲਾ ੧

ਪੜਿ ਪੜਿ ਗਡੀ ਲਦੀਅਹਿ
ਪੜਿ ਪੜਿ ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਐ
ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ
ਪੜੀਅਹਿ ਜੇਤੇ ਮਾਸ
ਪੜੀਐ ਜੇਤੀ ਆਰਜਾ
ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ
ਹੋਰੁ ਹਉਮੈ ਝਖਣਾ ਝਾਖ ॥ ੧ ॥

**ਪਦ ਅਰਥ :** ਪੜਿ ਪੜਿ—ਪੜ੍ਹ ਪੜ੍ਹ ਕੈ। ਗਡੀ—ਗੱਡੀਆਂ। ਲਦੀਅਹਿ—ਲੱਦੀਆਂ (ਭਰੀਆਂ) ਜਾਣ। ਭਰੀਅਹਿ—ਭਰ ਲਏ ਜਾਣ। ਸਾਥ—ਕਾਫ਼ਲੇ। ਗਡੀਅਹਿ—ਗੱਡੇ ਜਾ ਸਕਣ। ਖਾਤ—ਟੋਏ। ਜੇਤੇ—ਜਿੰਨੇ। ਪੜੀਅਹਿ ਜੇਤੇ ਬਰਸ ਬਰਸ—ਕਈ ਸਾਲਾਂ ਦੇ ਸਾਲ ਪੜ੍ਹ ਕੇ ਗੁਜ਼ਾਰੇ ਜਾ ਸਕਣ। ਮਾਸ—ਮਹੀਨੇ। ਪੜੀਐ—ਪੜ੍ਹ ਕੇ ਬਿਤਾਈ ਜਾਵੇ। ਜੇਤੀ ਆਰਜਾ—ਜਿੰਨੀ ਉਮਰ ਹੈ। ਸਾਸ—ਸੁਆਸ। ਲੇਖੈ—ਲੇਖੇ ਵਿਚ।

ਝਖਣਾ ਝਾਖ—ਜ਼ੱਖਾਂ ਮਾਰਨੀਆਂ ॥ ੧ ॥

**ਅਰਥ** : ਜੇ ਇੰਨੀਆਂ ਪੁਸਤਕਾਂ ਪੜ੍ਹ ਲਈਏ ਜਿਨ੍ਹਾਂ ਨਾਲ ਕਈ ਗੱਡੀਆਂ ਭਰੀਆਂ ਜਾ ਸਕਣ, ਜਾਂ ਜਿਨ੍ਹਾ ਦੇ ਇੰਨੇ ਲੱਦ ਬਣ ਜਾਣ ਕਿ ਕਾਫ਼ਲੇ ਬਣ ਸਕਣ, ਜੇ ਇੰਨੀਆਂ ਪੁਸਤਕਾਂ ਪੜ੍ਹ ਲਈਏ ਜਿਨ੍ਹਾਂ ਨਾਲ ਬੇੜੀ ਭਰੀ ਜਾ ਸਕੇ, ਜਾਂ ਕਈ ਖਾਤੇ (ਤਹਿਖਾਨੇ) ਭਰੇ ਜਾ ਸਕਣ, ਜੇ ਪੜ੍ਹ ਪੜ੍ਹ ਕੇ ਸਾਲਾਂ ਕੇ ਸਾਲ ਗੁਜ਼ਾਰੇ ਜਾਣ, ਜੇ ਪੜ੍ਹ ਪੜ੍ਹ ਕੇ ਸਾਰੇ ਮਹੀਨੇ ਬਿਤਾ ਦਿਤੇ ਜਾਣ, ਜ ਪੁਸਤਕਾਂ ਪੜ੍ਹ ਪੜ੍ਹ ਕੇ ਉਮਰ ਗੁਜ਼ਾਰ ਦਿਤੀ ਜਾਵੇ, ਜੇ ਪੜ੍ਹ ਪੜ੍ਹ ਜੇ ਉਮਰ ਦੇ ਸਾਰੇ ਸੁਆਸ ਬਿਤਾਏ ਜਾਣ, ਤਾਂ ਵੀ, ਹੇ ਨਾਨਕ ! ਕੰਮ ਦੀ ਗੱਲ ਤਾਂ ਇਕੋ ਨਾਮ ਹੀ ਹੈ, ਹੋਰ ਸਭ ਕੁਝ ਪੜ੍ਹਨਾ ਹੰਕਾਰ ਵਿਚ ਸਿਰ-ਖਪਾਈ ਕਰਨੀ ਹੈ ।

ਮ; ੧

ਲਿਖਿ ਲਿਖਿ ਪੜਿਆ ਤੇਤਾ ਕੜਿਆ ॥
ਬਹੁ ਤੀਰਥ ਭਵਿਆ ਤੇਤੋ ਲਵਿਆ ॥

**ਪਦ-ਅਰਥ** : ਲਿਖਿ ਲਿਖਿ ਪੜ੍ਹਿਆ—ਲਿਖ ਲਿਖ ਕੇ ਪੜ੍ਹਦਾ ਹੈ, ਲਿਖਦਾ ਪੜ੍ਹਦਾ ਹੈ । ਤੇਤਾ—ਉੱਨਾ ਹੀ, ਉਤਨਾ ਹੀ । ਕੜਿਆ—ਬੰਨ੍ਹਿਆ, ਬੰਧਨਾਂ ਵਿਚ ਜਕੜਿਆ । ਤੇਤੋ—ਉੱਨਾ ਹੀ ਵਧੀਕ । ਲਵਿਆ—ਆਖਦਾ ਫਿਰਦਾ, ਬਕ ਬਕ ਕਰਦਾ ।

**ਅਰਥ** : ਸ਼ੁੱਧ ਵਿਚਾਰ ਬਿਨਾਂ ਜਿੰਨਾ ਕੋਈ ਬੰਦਾ ਲਿਖਦਾ ਪੜ੍ਹਦਾ ਹੈ, ਉੱਨਾ ਹੀ ਉਹ ਹਉਮੈ ਦੇ ਬੰਧਨਾਂ ਵਿਚ ਜਕੜਿਆ ਜਾਂਦਾ ਹੈ, ਉਸ ਨੂੰ ਆਪਣੀ ਵਿਦਵਤਾ ਦਾ ਮਾਣ ਹੰਕਾਰ ਹੋ ਜਾਂਦਾ ਹੈ, ਜਿੰਨਾ ਬਹੁਤਾ ਕੋਈ ਤੀਰਥਾਂ ਤੇ ਭੌਂਦਾ (ਜਿੰਨਾ ਕੋਈ ਬਹੁਤੇ ਤੀਰਥਾਂ ਦੀ ਯਾਤਰਾ ਕਰਦਾ ਹੈ), ਉੱਨਾ ਹੀ ਉਹ ਮਾਣ ਨਾਲ ਥਾਂ ਥਾਂ ਆਖਦਾ ਫਿਰਦਾ ਹੈ ਕਿ ਮੈਂ ਫਲਾਣੇ ਫਲਾਣੇ ਤੀਰਥਾਂ ਦੀ ਯਾਤਰਾ ਕਰ ਆਇਆ ਹਾਂ ।

ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥

ਸਹੁ ਵੇ ਜੀਆ ਅਪਣਾ ਕੀਆ ॥

**ਪਦ-ਅਰਥ** : ਬਹੁ—ਬਹੁਤੇ। ਭੇਖ—ਵੇਸ। ਦੇਹੀ-ਸਰੀਰ। **ਸਹੁ**—ਝੱਲ, ਸਹਾਰ।

**ਅਰਥ** : ਜੇ ਕਿਸੇ ਨੇ ਲੋਕਾਂ ਨੂੰ ਪਤਿਆਉਣ ਵਾਸਤੇ ਸਾਧੂਆਂ ਵਾਲੇ ਕਈ ਵੇਸ ਧਾਰੇ ਹੋਏ ਹਨ, ਅਤੇ ਆਪਣੇ ਸਰੀਰ ਨੂੰ ਤਪਾਂ ਆਦਿ ਦੁਆਰਾ ਦੁਖ ਖਿਆ ਦੇ ਰਿਹਾ ਹੈ, ਤਾਂ ਉਸ ਨੂੰ ਇਉਂ ਕਹਿਣਾ ਠੀਕ ਹੈ, ਹੇ ਜੀਵ! ਤੂੰ ਆਪਣੇ ਕੀਤੇ ਦਾ ਫਲ ਭੋਗ ਤੇ ਦੁਖ ਪਿਆ ਝੱਲ।

ਅੰਨੁ ਨ ਖਾਇਆ ਸਾਦੁ ਗਵਾਇਆ ॥

ਬਹੁ ਦੁਖੁ ਪਾਇਆ ਦੂਜਾ ਭਾਇਆ ॥

**ਪਦ-ਅਰਥ** : ਸਾਦੁ - ਸੁਆਦ। ਦੂਜਾ ਭਾਇਆ—ਦੂਜਾ ਭਾਵ। ਦਵੈਤ ਭਾਵ, ਇਕ ਤੋਂ ਛੁਟ ਦੂਜੇ ਵਿਚ ਇਸ਼ਟ ਭਾਵ।

**ਅਰਥ** : ਜੇ ਕਿਸੇ ਨੇ ਅੰਨ ਖਾਣਾ ਛਡਿਆ ਹੋਇਆ ਹੈ, ਤਾਂ ਉਸ ਨੇ ਐਵੇਂ ਹੀ ਸਰੀਰ ਦਾ ਇਕ ਸੁਆਦ ਗੁਆਇਆ ਹੈ, ਉਸ ਨੂੰ ਦੂਜਾ ਭਾਵ ਵਿਆਪਿਆ ਹੋਣ ਕਰਕੇ (ਉਹ ਇਕ ਰੱਬ ਦਾ ਸਿਮਰਨ ਛੱਡ ਕੇ ਹੋਰ ਭੀ ਭੁਲੇਖੇ ਵਿਚ ਪਿਆ ਹੋਣ ਕਰਕੇ] ਉਹ ਬਹੁਤ ਦੁਖ ਭੋਗ ਰਿਹਾ ਹੈ।

ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ ॥

[ਅਹਿਨਿਸਿ—ਦਿਨ ਰਾਤ। ਕਹਰੈ—ਦੁਖ ਸਹਾਰਦਾ ਹੈ]

**ਅਰਥ** : ਜੇ ਕੋਈ ਕੱਪੜੇ ਨਹੀਂ ਪਹਿਨਦਾ, ਤਾਂ ਉਹ ਐਵੇਂ ਦਿਨ ਰਾਤ ਦੁਖ ਸਹਾਰ ਰਿਹਾ ਹੈ।

ਮੋਨਿ ਵਿਗੂਤਾ ਕਿਉਂ ਜਾਗੈ ਗੁਰ ਬਿਨੁ ਸੂਤਾ॥

**ਪਦ-ਅਰਥ** : ਮੋਨਿ—ਮੋਨੀ, ਰੂਪ-ਧਾਰੀ। ਵਿਗੂਤਾ-ਕੁਰਾਹੇ ਪਿਆ ਹੋਇਆ, ਖੁਆਰ ਹੋਇਆ। ਕਿਉਂ—ਕਿਵੇਂ, ਕੀਕੁਰ। ਜਾਗੈ—ਜਾਗ ਸਕਦਾ ਹੈ।

**ਅਰਥ** : ਜੇ ਕੋਈ ਮੋਨ-ਧਾਰੀ ਬਣ ਬੈਠਾ ਹੈ, ਤਾਂ ਉਹ ਠੀਕ ਰਾਹ

ਤੋਂ ਖੁੰਝਿਆ ਹੋਇਆ ਖੁਆਰ ਹੋ ਰਿਹਾ ਹੈ। ਉਹ ਸਮਝੋ ਆਤਮਕ ਤੌਰ ਤੇ ਸੁਤਾ ਪਿਆ ਹੈ, ਉਹ ਗੁਰੂ ਤੋਂ ਬਿਨਾਂ ਕਿਵੇਂ ਜਾਗ ਸਕਦਾ ਹੈ ?

ਪਗ ਉਪੇਤਾਣਾ ਅਪਣਾ ਕੀਆ ਕਮਾਣਾ ॥

[ਪਗ ਉਪੇਤਾਣਾ—ਨੰਗੇ ਪੈਰ, ਜੁਤੀ ਤੋਂ ਬਿਨਾਂ]

**ਅਰਥ** : ਜੇ ਕੋਈ ਪੈਰਾਂ ਤੋਂ ਨੰਗਾ ਰਹਿੰਦਾ ਹੈ, ਤਾਂ ਉਹ ਵੀ ਆਪਣਾ ਕੀਤਾ ਭੁਗਤ ਰਿਹਾ ਹੈ।

ਅਲੁ ਮਲੁ ਖਾਈ ਸਿਰਿ ਛਾਈ ਪਾਈ ॥

ਮੂਰਖ ਅੰਧੈ ਪਤਿ ਗਵਾਈ ॥

**ਪਦ-ਅਰਥ** : ਅਲੁ ਮਲੁ—ਗੰਦ ਮੰਦ, ਗੰਦੀਆਂ ਚੀਜ਼ਾਂ। ਸਿਰਿ-ਸਿਰ ਵਿਚ। ਛਾਈ—ਸੁਆਹ। ਮੂਰਖਿ—ਮੂਰਖ ਨੇ। ਅੰਧੈ—ਅੰਨ੍ਹੇ ਨੇ। ਮੂਰਖਿ—ਅੰਧੈ—ਅੰਨ੍ਹੇ ਮੂਰਖ ਨੇ। ਪਤਿ—ਇੱਜ਼ਤ।

**ਅਰਥ** : ਜੇ ਕੋਈ ਸਾਫ ਸੁਥਰਾ (ਸੁਅੱਛ) ਭੋਜਨ ਛੱਡ ਕੇ ਘਰੀ ਸਾਧੂਆਂ ਵਾਂਕਰ ਗੰਦ-ਮੰਦ ਖਾਂਦਾ ਹੈ ਅਤੇ ਸਿਰ ਵਿਚ ਸੁਆਹ ਪਾ ਰੱਖਦਾ ਹੈ, ਤਾਂ ਇਉਂ ਕਰਨ ਨਾਲ ਉਸ ਨੇ ਅੰਨ੍ਹੇ [ਅਗਿਆਨੀ] ਮੂਰਖ ਨੇ ਆਪਣੀ ਪਤ ਗਵਾ ਲਈ ਹੈ।

ਵਿਣੁ ਨਾਵੈ ਕਿਛੁ ਥਾਇ ਨ ਪਾਈ ॥

[ਥਾਇ ਨ ਪਾਈ—ਕਬੂਲ ਨਹੀਂ ਪੈਂਦਾ]

**ਅਰਥ** : ਪਰਮਾਤਮਾ ਦੇ ਨਾਮ ਤੋਂ ਬਿਨਾਂ ਹੋਰ ਕੋਈ ਗਲ ਕਬੂਲ ਨਹੀਂ ਪੈਂਦੀ।

ਰਹੈ ਬਬਾਣੀ ਮੜੀ ਮਸਾਣੀ ॥

ਅੰਧੁ ਨ ਜਾਣੈ ਫਿਰਿ ਪਛੁਤਾਣੀ ॥

**ਪਦ ਅਰਥ** : ਬੇਬਾਣੀ—ਜੰਗਲਾਂ ਵਿਚ। ਮੜੀ ਮਸਾਣੀ—ਮੜ੍ਹੀਆਂ ਮਸਾਣਾ ਵਿਚ। ਅੰਧੁ—ਅੰਨ੍ਹਾਂ, ਮੂਰਖ ਬੰਦਾ। ਪਛੁਤਾਣੀ—ਪਛਤਾਉਂਦਾ ਹੈ।

**ਅਰਥ** : ਜੇ ਕੋਈ ਜੰਗਲਾਂ ਉਜਾੜਾਂ ਵਿਚ ਜਾਂ ਮੜ੍ਹੀਆਂ ਮਸਾਣਾਂ ਵਿਚ ਜਾ ਰਹਿੰਦਾ ਹੈ, ਤਾਂ ਉਹ ਮੂਰਖ ਸੱਚਾ ਰਾਹ ਜਾਣਦਾ ਹੀ ਨਹੀਂ ਉਹ ਮਗਰੋਂ ਪਛਤਾਉਂਦਾ ਹੈ।

ਸਤਿਗੁਰ ਭੇਟੇ ਸੋ ਸੁਖੁ ਪਾਏ ॥

ਹਰਿ ਕਾ ਨਾਮੁ ਮੰਨਿ ਵਸਾਏ ॥

[ਭੇਟੇ—ਮਿਲ ਪਵੇ। ਮੰਨਿ—ਮਨ ਵਿਚ ]

**ਅਰਥ** :—ਜਿਸ ਨੂੰ ਸੱਚਾ ਗੁਰੂ ਮਿਲ ਪਵੇ, ਉਹ ਹੀ ਸੁਖੁ ਪਾਉਂਦਾ ਹੈ ਉਹ ਰੱਬ ਦਾ ਨਾਮ ਆਪਣੇ ਹਿਰਦੇ ਵਿਚ ਟਿਕਾਉਂਦਾ ਹੈ।

ਨਾਨਕ ਨਦਰਿ ਕਰੈ ਸੋ ਪਾਏ।

ਆਸ ਅੰਦੇਸੇ ਤੇ ਨਿਹਕੇਵਲੁ

ਹਉਮੈ ਸਬਦਿ ਜਲਾਇ ॥ ੨ ॥

**ਪਦ ਅਰਥ** : ਨਦਰਿ—ਮਿਹਰ ਦੀ ਨਜ਼ਰ। ਅੰਦੇਸੇ—ਚਿੰਤਾ। ਤੇ—ਤੋਂ। ਨਿਹਕੇਵਲੁ—ਬੇਲਾਗ, ਨਿਰਲੇਪ। ਸਬਦਿ-ਸ਼ਬਦ ਦੁਆਰਾ।

**ਅਰਥ** : ਹੇ ਨਾਨਕ ! ਇਹ ਦਾਤ ਵੀ ਉਹੋ ਪਾਉਂਦਾ [ਪਰਾਪਤ ਕਰਦਾ] ਹੈ, ਜਿਸ ਉਤੇ ਪਰਮਾਤਮਾ ਮਿਹਰ ਦੀ ਨਜ਼ਰ ਕਰਦਾ ਹੈ। ਉਹ ਸੰਸਾਰ ਦੀਆਂ ਆਸਾਂ ਤੇ ਚਿੰਤਾ ਫਿਕਰਾਂ ਤੋਂ ਨਿਰਲੇਪ [ਰਹਿਤ] ਹੋ ਕੇ ਆਪਣੀ ਹਉਮੈ ਨੂੰ ਗੁਰੂ ਦੇ ਸ਼ਬਦ ਦੁਆਰਾ ਸਾੜ ਦੇਂਦਾ ਹੈ। ੨।

ਪਉੜੀ।

ਭਗਤ ਤੇਰੈ ਮਨਿ ਭਾਵਦੇ

ਦਰਿ ਸੋਹਨਿ ਕੀਰਤਿ ਗਾਂਵਦੇ ॥

ਨਾਨਕ ਕਰਮਾ ਬਾਹਰੇ

ਦਰਿ ਢੋਅ ਨ ਲਹਨੀ ਧਾਵਦੇ ॥

ਇਕਿ ਮੂਲੁ ਨ ਬੂਝਨਿ

ਆਪਣ ਅਣਹੋਦਾ ਆਪੁ ਗਣਾਇਦੇ ॥
ਹਉ ਢਾਢੀ ਕਾ ਨੀਚ ਜਾਤਿ
ਹੋਰਿ ਉਤਮ ਜਾਤਿ ਸਦਾਇਦੇ ॥
ਤਿਨ੍ ਮੰਗਾ ਜਿ ਤੁਝੈ ਧਿਆਇਦੇ ॥

**ਪਦ-ਅਰਥ** : ਤੇਰੈ ਮਨਿ—ਤੇਰੇ ਮਨ ਨੂੰ (ਜਾਂ ਵਿਚ)। ਭਾਂਵਦੇ—ਚੰਗੇ ਲੱਗਦੇ । ਦਰਿ—ਦਰ (ਦਰਵਾਜ਼ੇ) ਉਤੇ । ਕੀਰਤਿ—ਸੋਭਾ, ਵਡਿਆਈ । ਕਰਮਾ ਬਾਹਰੇ—ਭਾਗ-ਹੀਣ । ਢੋਅ—ਢੋਈ, ਆਸਰਾ । ਲਹਨੀ—ਲੈਂਦੇ । ਧਾਵਦੇ—ਭਟਕਦੇ ਫਿਰਦੇ ਹਨ । ਇਕਿ—ਕਈ ਬੰਦੇ । ਮੂਲੁ—ਮੁੱਢ, ਅਸਲ । ਅਣਹੋਦਾ—ਹੋਣ ਤੋਂ ਬਿਨਾਂ । ਆਪੁ—ਆਪਣੇ ਆਪ ਨੂੰ । ਗਣਾਇਦੇ—ਵੱਡਾ ਜਤਲਾਉਂਦੇ ਹਨ । ਢਾਢੀਕਾ—ਮਾੜਾ ਜਿਹਾ ਢਾਢੀ । ਨੀਚ ਜਾਤਿ-ਨੀਵੀਂ ਜਾਤ ਵਾਲਾ, ਨੀਚ-ਜਾਤੀਆ । ਉਤਮ ਜਾਤਿ—ਉਚੀ ਜਾਤ ਵਾਲੇ, ਉੱਚ-ਜਾਤੀਏ । ਮੰਗਾ-ਮੰਗਦਾ (ਚਾਹੁੰਦਾ) ਹਾਂ ।

**ਅਰਥ** : ਹੇ ਵਾਹਿਗੁਰੂ ! ਤੇਰੇ ਮਨ ਨੂੰ (ਤੈਨੂੰ ਆਪਣੇ ਮਨ ਵਿਚ) ਭਗਤ ਲੋਕ ਪਿਆਰੇ ਲੱਗਦੇ ਹਨ, ਜੋ ਤੇਰਾ ਜੱਸ ਗਾਉਂਦੇ ਹਨ ਅਤੇ ਤੇਰੇ ਦਰ ਉਤੇ ਸੋਭ ਰਹੇ ਹਨ । ਹੇ ਨਾਨਕ ! ਭਾਗ-ਹੀਣ ਮਨੁੱਖ ਭਟਕਦੇ ਫਿਰਦੇ ਹਨ (ਵਿਅਰਥ ਦੌੜ ਭੱਜ ਪਏ ਕਰਦੇ ਹਨ), ਉਨ੍ਹਾਂ ਨੂੰ ਰੱਬ ਦੇ ਦਰ ਤੇ ਢੋਈ ਨਹੀਂ ਮਿਲਦੀ । ਕਈ ਬੰਦੇ ਆਪਣਾ ਅਸਲਾ ਨਹੀਂ ਸਮਝਦੇ ਅਤੇ ਗੁਣ ਹੋਣ ਤੋਂ ਬਿਨਾਂ ਹੀ ਆਪਣੇ ਆਪ ਨੂੰ ਵੱਡਾ ਦੱਸਦੇ ਜਤਲਾਉਂਦੇ ਹਨ । ਹੇ ਵਾਹਿਗੁਰੂ ! ਮੈਂ ਨੀਵੀਂ ਜਾਤ ਵਾਲਾ ਇਕ ਢਾਢੀ ਹਾਂ, ਹੋਰ ਲੋਕ ਆਪਣੇ ਆਪ ਨੂੰ ਉੱਚ-ਜਾਤੀਏ ਅਖਵਾਉਂਦੇ ਹਨ । ਮੈਂ ਉਨ੍ਹਾਂ ਨੂੰ ਮੰਗਦਾ ਜਾਂ (ਚਾਹੁੰਦਾ ਹਾਂ) ਜੋ ਤੈਨੂੰ ਸਿਮਰਦੇ ਹਨ । ੯ ।

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥**

[ਕੂੜੁ—ਛਲ, ਭਰਮ ਝੂਠ]

**ਅਰਥ** : ਇਹ ਸਾਰਾ ਜਗਤ ਝੂਠਾ (ਨਾਸਵੰਤ) ਹੈ । ਇਸ ਵਿਚ ਰਾਜਾ ਵੀ ਤੇ ਪਰਜਾ ਵੀ ਸਭ ਛਲ-ਰੂਪ ਹੀ ਹਨ ।

**ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥**

[ਮੰਡਪ-ਸ਼ਾਮਿਆਨੇ । ਮਾੜੀ-ਮਹਲ । ਬੈਸਣਹਾਰੁ—ਵਿਚ ਵੱਸਣ ਵਾਲਾ]

**ਅਰਥ**: ਸ਼ਾਮਿਆਨੇ ਤੇ ਮਹਿਲ ਮਾੜੀਆਂ ਸਭ ਛਲ ਜਾਂ ਧੋਖੇ ਵਾਲਾ ਵਿਖਾਵਾ ਹੈ, ਅਤੇ ਇਨ੍ਹਾਂ ਵਿਚ ਵੱਸਣ ਵਾਲਾ ਵੀ ਛਲ ਹੀ ਹੈ ।

**ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥**

**ਅਰਥ** : ਸੋਨਾ ਚਾਂਦੀ ਅਤੇ ਇਨ੍ਹਾਂ ਨੂੰ ਪਹਿਨਣ ਵਾਲਾ ਵੀ ਛਲ-ਰੂਪ ਹੀ ਹੈ ।

**ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥**

[ਕਾਇਆ—ਸਰੀਰ । ਅਪਾਰੁ—ਬੇਅੰਤ]

**ਅਰਥ** : ਸਰੀਰ, ਇਸ ਦਾ ਬੇਅੰਤ ਸੋਹਣਾ, ਰੂਪ ਅਤੇ ਸੋਹਣੇ ਸੋਹਣੇ ਕੱਪੜੇ ਸਭ ਛਲ-ਰੂਪ ਹੀ ਹਨ ।

**ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥**

**ਪਦ-ਅਰਥ** : ਮੀਆ—ਖਸਮ, ਪਤੀ । ਬੀਬੀ—ਬੀਵੀ, ਵਹੁਟੀ । ਖਪਿ-ਖਚਿਤ ਹੋ ਕੇ । ਖਾਰ—ਖੁਆਰ, ਬੇਇੱਜ਼ਤ ।

**ਅਰਥ** : ਇਸ ਜਗਤ ਵਿਚ ਪਤੀ ਤੇ ਪਤਨੀਆਂ ਜਾਂ ਮਰਦ ਤੇ ਇਸਤਰੀਆਂ ਵੀ ਛਲ ਰੂਪ ਹਨ, ਜੋ ਆਪੋ ਵਿਚਲੇ ਵਿਸ਼ੇ-ਭੋਗ ਵਿਚ ਖਚਿਤ ਹੋ ਕੇ ਖੁਆਰ ਹੋ ਰਹੇ ਹਨ ।

ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰ ॥

**ਪਦ-ਅਰਥ** : ਕੂੜਿ—ਕੂੜ ਵਿਚ, ਛਲ ਵਿਚ । ਕੂੜੈ—ਕੂੜੇ (ਮਨੁੱਖ) ਦਾ, ਛਲ ਵਿਚ ਫਸੇ ਹੋਏ ਦਾ । ਨੇਹੁ-ਪਿਆਰ ।

**ਅਰਥ** : ਇਸ ਦਿਸ ਰਹੇ ਛਲ ਵਿਚ ਫਸੇ ਹੋਏ ਮਨੁੱਖ ਦਾ ਇਸ ਛਲ ਵਿਚ ਮੋਹ ਪੈ ਗਿਆ ਹੈ, ਤੇ ਇਸ ਨੂੰ ਆਪਣਾ ਪੈਦਾ ਕਰਨ ਵਾਲਾ ਕਰਤਾਰ ਭੁੱਲ ਗਿਆ ਹੈ ।

ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥

[ਕੀਚੈ—ਕੀਤੀ ਜਾਵੇ । ਚਲਣਹਾਰੁ—ਨਾਸਵੰਤ]

**ਅਰਥ** : ਇਹ ਸਾਰਾ ਸੰਸਾਰ ਨਾਸਵੰਤ ਹੈ, ਏਥੇ ਕੌਣ ਹੈ ਜਾਂ ਕੀ ਹੈ ਜਿਸ ਨਾਲ ਪਿਆਰ ਕੀਤਾ ਜਾਵੇ ?

ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥

[ਮਿਠਾ—ਪਿਆਰ । ਮਾਖਿਉ-ਸ਼ਹਿਤ । ਪੂਰ—ਸਾਰੇ ਜੀਵ]

**ਅਰਥ** : ਇਹ ਛਲ-ਰੂਪ ਸੰਸਾਰ ਸਭ ਜੀਵਾਂ ਨੂੰ ਸ਼ਹਿਤ ਵਾਕੁਰ ਮਿੱਠਾ ਜਾਂ ਪਿਆਰਾ ਲੱਗ ਰਿਹਾ ਹੈ; ਇਸ ਤਰ੍ਹਾਂ ਇਹ ਛਲ ਜੀਵਾਂ ਦੇ ਪੂਰਾਂ ਦੇ ਪੂਰ (ਜਾਂ ਸਾਰੇ ਜੀਵਾਂ ਨੂੰ) ਡੋਬ ਰਿਹਾ ਹੈ ।

ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧ ॥

[ਵਖਾਣੈ—ਆਖਦਾ ਹੈ । ਕੂੜੋ ਕੂੜੁ—ਕੂੜ, ਛਲ ਹੀ ਛਲ]

**ਅਰਥ** : ਨਾਨਕ ਬੇਨਤੀ (ਅਰਜ਼) ਕਰਦਾ ਹੈ (ਨਿਮਰਤਾ-ਸਹਿਤ ਕਹਿੰਦਾ ਹੈ) ਕਿ ਹੇ ਪਰਮਾਤਮਾ, ਤੇਰੇ ਬਿਨਾਂ ਸਭ ਛਲ ਹੀ ਛਲ ਹੈ । ੧ ।

ਮ: ੧

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥

ਕੂੜ ਕੀ ਮਲੁ ਉਤਰੈ ਤਨੁ ਕਰੈ ਹਛਾ ਧੋਇ ॥

**ਪਦ-ਅਰਥ** : ਸਚੁ—ਅਸਲੀਅਤ । ਤਾਪਰੁ—ਤਦ ਹੀ, ਤਾਂ ਹੀ ।

ਜਾਣੀਐ—ਜਾਣਿਆ ਜਾ ਸਕਦਾ ਹੈ । ਰਿਦੈ—ਰਿਦੇ ਵਿਚ, ਦਿਲ ਵਿਚ। ਸਚਾ—ਅਸਲੀ ਹੋਂਦ ਵਾਲਾ । ਮਲੁ—ਮੈਲ । ਧੋਇ—ਧੋ ਕੇ ।

**ਅਰਥ** : ਜਗਤ ਦੀ ਅਸਲੀਅਤ (ਜਗਤ ਦੇ ਅਸਲੇ) ਦੀ ਤਦੋਂ ਹੀ ਸਮਝ ਆਉਂਦੀ ਹੈ, ਜਦੋਂ ਉਹ ਅਸਲੀ ਹੋਂਦ ਵਾਲਾ ਕਰਤਾਰ ਮਨੁੱਖ ਦੇ ਹਿਰਦੇ ਵਿਚ ਟਿਕ ਜਾਵੇ । ਤਦੋਂ ਮਨ ਤੋਂ ਮਾਇਆ ਦੇ ਛਲ ਦਾ ਮੈਲ-ਭਰਿਆ ਅਸਰ ਦੂਰ ਹੋ ਜਾਂਦਾ ਹੈ (ਝੂਠ ਦੀ ਮੈਲ ਲੱਥ ਜਾਂਦੀ ਹੈ); ਅਤੇ ਨਾਲ ਹੀ ਸਰੀਰ ਵੀ ਗੰਦੇ ਪਾਸਿਓਂ ਹਟ ਕੇ ਚੰਗੇ ਪਾਸੇ ਲੱਗਣ ਕਰਕੇ ਧੁਪ ਜਾਂਦਾ ਤੇ ਸਾਫ਼ ਹੋ ਜਾਂਦਾ ਹੈ ।

ਸਚੁ ਤਾਪਰ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥

**ਪਦ-ਅਰਥ** : ਜਾਣੀਐ ਜਾਣਿਆ ਜਾ ਸਕਦਾ ਹੈ । ਸਚਿ—ਸਚ ਵਿਚ । ਸੁਣਿ—ਸੁਣ ਕੇ । ਰਹਸੀਐ—ਖਿੜ ਪੈਂਦਾ ਹੈ, ਖੁਸ਼ ਹੁੰਦਾ ਹੈ । ਮੋਖ ਦੁਆਰਾ—ਮੁਕਤੀ ਦਾ ਦਰਵਾਜ਼ਾ ।

**ਅਰਥ** : ਜਗਤ ਦੇ ਅਸਲੇ ਦੀ ਸਮਝ ਤਦੋਂ ਹੀ ਆਉਂਦੀ ਹੈ, ਜਦੋਂ ਮਨੁੱਖ ਸੱਚ ਨਾਲ ਪਿਆਰ ਕਰਨ ਲੱਗ ਪੈਂਦਾ ਹੈ । ਤਦੋਂ ਉਸ ਸੱਚੇ ਵਾਹਿਗੁਰੂ ਦਾ ਨਾਮ ਸੁਣ ਕੇ ਮਨੁੱਖ ਦਾ ਮਨ ਖਿੜਦਾ ਹੈ ਅਤੇ ਉਸ ਨੂੰ ਮੁਕਤੀ ਦਾ ਦਰਵਾਜ਼ਾ (ਜਾਂ ਸੰਸਾਰ ਦੇ ਬੰਧਨਾਂ ਤੋਂ ਛੁਟਕਾਰੇ ਦਾ ਰਾਹ) ਮਿਲ ਜਾਂਦਾ ਹੈ ।

ਸਚੁ ਤਾਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧ ਕੈ ਵਿਚਿ ਦੇਇ ਕਰਤਾ ਬੀਉ ।

**ਪਦ-ਅਰਥ** : ਜੁਗਤਿ—ਜੁਗਤੀ, ਜਾਚ, ਢੰਗ । ਜੀਉ—ਜੀਵਨ, ਜ਼ਿੰਦਗੀ । ਧਰਤਿ ਕਾਇਆ—ਸਰੀਰ ਰੂਪ ਧਰਤੀ । ਸਾਧਿ ਕੈ—ਤਿਆਰ ਕਰ ਕੇ । ਦੇਇ—ਦੇਵੇ । ਬੀਉ—ਬੀਜ ।

**ਅਰਥ** : ਜਗਤ ਦੀ ਅਸਲੀਅਤ ਦੀ ਸਮਝ ਤਦੋਂ ਹੀ ਪੈਂਦੀ ਹੈ ਜਦੋਂ ਮਨੁੱਖ ਜੀਵਨ ਨੂੰ ਚੰਗੀ ਤਰ੍ਹਾਂ ਗੁਜ਼ਾਰਨ ਦੀ ਜੁਗਤੀ ਜਾਣਦਾ ਹੋਵੇ,

ਅਤੇ ਸਰੀਰ ਰੂਪ ਧਰਤੀ ਨੂੰ ਤਿਆਰ ਕਰ ਕੇ ਇਸ ਵਿਚ ਪਰਮਾਤਮਾ ਦਾ ਨਾਮ ਰੂਪ ਬੀ ਬੀਜ ਦੇਵੇ ।

ਸਚੁ ਤਾਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥

**ਪਦ-ਅਰਥ** : ਸਿਖ—ਸਿੱਖਿਆ, ਉਪਦੇਸ਼. ਲੇਇ—ਲਵੇ । ਦਇਆ ਜੀਅ ਕੀ ਹਰੇਕ ਜੀਵ (ਪ੍ਰਾਣੀ) ਉਪਰ ਤਰਸ ।

**ਅਰਥ** : ਸੱਚ ਦੀ ਪਰਾਪਤੀ ਜਾਂ ਪਰਖ ਤਦੋਂ ਹੀ ਹੁੰਦੀ ਹੈ ਜਦੋਂ ਬੰਦਾ ਗੁਰੂ ਪਾਸੋਂ ਸੱਚੀ ਸਿੱਖਿਆ ਲਵੇ, ਸਭ ਜੀਵਾਂ ਉਤੇ ਤਰਸ ਕਰਨ ਦੀ ਜਾਚ ਸਿੱਖ ਲਵੇ, ਅਤੇ ਲੋੜਵੰਦਾਂ ਨੂੰ ਕੁੱਝ ਪੁੰਨ ਦਾਨ ਕਰੇ ।

ਸਚੁ ਤਾਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥

**ਪਦ-ਅਰਥ** : ਆਤਮ ਤੀਰਥਿ—ਆਤਮਾ ਰੂਪ ਤੀਰਥ ਉਤੇ । ਨਿਵਾਸੁ-ਰਿਹਾਇਸ਼ । ਬਹਿ ਰਹੈ—ਬੈਠਾ ਰਹੇ, ਮਨ ਨੂੰ ਵਿਕਾਰਾਂ ਵੱਲ ਦੌੜਨੋਂ ਚੌਕੀ ਰੱਖੇ ।

**ਅਰਥ** : ਸੱਚ ਦੀ ਪਰਖ ਤਾਂ ਹੀ ਹੁੰਦੀ ਹੈ ਜਦੋਂ ਮਨੁੱਖ ਬਾਹਰਲੇ ਰਥਾਂ ਤੇ ਭਟਕਣ ਦੀ ਥਾਂ ਆਪਣੇ ਅੰਤਰ-ਆਤਮੇ (ਸ਼ੁੱਧ ਹਿਰਦੇ ਦੇ) ਤੀਰਥਾਂ ਉਤੇ ਟਿਕੇ, ਸੱਚੇ ਗੁਰੂ ਪਾਸੋਂ ਉਪਦੇਸ਼ ਲੈ ਕੇ ਉਸ ਅੰਦਰਲੇ ਤੀਰਥ ਉਤੇ ਟਿਕ ਕੇ ਬੈਠਾ ਰਹੇ, ਉਥੇ ਹੀ ਸਦਾ ਨਿਵਾਸ ਰੱਖੇ ।

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ੨ ॥

**ਅਰਥ** : ਨਾਨਕ ਬੇਨਤੀ ਕਰਦਾ ਹੈ ਕਿ ਜਿਨ੍ਹਾਂ ਦੇ ਪਲੇ ਸਚ ਹੁੰਦਾ ਹੈ (ਭਾਵ ਜਿਨ੍ਹਾਂ ਦੇ ਹਿਰਦੇ ਵਿਚ ਸੱਚਾ ਰੱਬ ਟਿਕਿਆ ਹੋਇਆ ਹੈ), ਉਨ੍ਹਾਂ ਦੇ ਸਾਰੇ ਰੋਗਾਂ ਦੁਖਾਂ ਦਾ ਇਲਾਜ ਉਹ ਸਚਾ ਆਪ ਬਣ ਜਾਂਦਾ ਹੈ, ਅਤੇ ਸਾਰੇ ਪਾਪਾਂ ਵਿਕਾਰਾਂ ਨੂੰ ਉਸ ਹਿਰਦੇ ਵਿਚੋਂ ਧੋ ਕੇ ਕਢ ਦੇਂਦਾ ਹੈ । ੨ ।

## ਪਉੜੀ

ਦਾਨੁ ਮਹਿੰਡਾ ਤਲੀ ਖਾਕੁ
ਜੇ ਮਿਲੈ ਤ ਮਸਤਕਿ ਲਾਈਐ ॥
ਕੂੜਾ ਲਾਲਚੁ ਛਡੀਐ
ਹੋਇ ਇਕ ਮਨ ਅਲਖੁ ਧਿਆਈਐ ॥
ਫਲੁ ਤੇਵੇਹੋ ਪਾਈਐ
ਜੇਵੇਹੀ ਕਾਰ ਕਮਾਈਐ ॥
ਜੇ ਹੋਵੈ ਪੂਰਬਿ ਲਿਖਿਆ
ਤਾ ਧੂੜਿ ਤਿਨਾ ਦੀ ਪਾਈਐ ॥
ਮਤਿ ਥੋੜੀ ਸੇਵ ਗਵਾਈਐ ॥ ੧੦ ॥

**ਪਦ-ਅਰਥ** : ਦਾਨ—ਬਖਸ਼ਸ਼ । ਮਹਿੰਡਾ—ਮੇਰਾ । ਤਲੀਖਾਕੁ—ਤਲੀ ਭਰ ਚਰਨ ਧੂੜ । ਮਸਤਕਿ—ਮਥੇ ਉਤੇ । ਕੂੜਾ—ਕੂੜ ਜਾਂ ਮਾਇਆ ਦੇ ਜਾਲ ਵਿਚ ਫਸਾਉਣ ਵਾਲਾ । ਅਲਖੁ—ਅਦਿਖ ਪਰਮਾਤਮਾ । ਤੇਵੇਹੋ—ਤਿਹੋ ਜਿਹਾ । ਜੇਵੇਹੀ—ਜਿਹੋ ਜਿਹੀ । ਪੂਰਬਿ—ਮੁੱਢ ਤੋਂ, ਧੁਰੋਂ ।

**ਅਰਥ** : ਮੈਂ ਦਾਨ ਇਹ ਮੰਗਦਾ ਹਾਂ ਕਿ ਮੈਨੂੰ ਮਹਾਂ-ਪੁਰਖਾਂ ਦੀ ਤਲੀ ਭਰ ਚਰਨ-ਧੂੜ ਮਿਲ ਜਾਵੇ ਅਤੇ ਜੇ ਮਿਲੇ ਤਾਂ ਮੈਂ ਇਸ ਨੂੰ ਆਪਣੇ ਮੱਥੇ ਉਤੇ ਲਾਵਾਂ । ਮਾਇਆ ਦੇ ਜਾਲ ਵਿਚ ਫਸਾਉਣ ਵਾਲਾ ਲਾਲਚ ਛੱਡ ਦੇਣਾ ਚਾਹੀਦਾ ਹੈ । ਅਤੇ ਮਨ ਨੂੰ ਇਕਾਗਰ ਕਰ ਕੇ, ਪਰਮਾਤਮਾਂ ਵਿਚ ਜੋੜ ਕੇ ਉਸਦੀ ਭਗਤੀ ਕਰਨੀ ਚਾਹੀਦੀ ਹੈ । ਜਿਹੋ ਜਿਹੀ ਕਾਰ ਬੰਦਾ ਕਰਦਾ ਹੈ, ਉਹੋ ਜਿਹਾ ਹੀ ਫਲ ਉਸ ਨੂੰ ਮਿਲਦਾ ਹੈ । ਪਰ ਮਹਾਂ-ਪੁਰਸ਼ਾਂ ਦੀ ਚਰਨ ਧੂੜ ਤਾਂ ਹੀ ਮਿਲਦੀ ਹੈ ਜੇ ਪਹਿਲੋਂ ਦੇ ਚੰਗੇ ਕਰਮਾਂ ਦਾ ਸਦਕਾ ਇਸਦੀ ਪਰਾਪਤੀ ਭਾਗਾਂ ਵਿਚ ਲਿਖੀ ਹੋਵੇ । ਪਰ ਜੇ ਆਪਣੀ ਹੋਛੀ (ਤੁੱਛ)ਜਿਹੀ ਮਤ

ਦੇ ਅਨੁਸਾਰ ਚਲੀਏ, ਤਾਂ ਇਸ ਦੇ ਅਧੀਨ ਕੀਤੀ ਸੇਵਾ (ਘਾਲ-ਕਮਾਈ) ਵਿਅਰਥ ਜਾਂਦੀ ਹੈ । ੧੦ ।

[੧੧]

ਸਲੋਕੁ ਮ: ੧

ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥
ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥

**ਪਦ ਅਰਥ** : ਸਚਿ - ਸਚ ਦਾ । ਕੂੜੁ—ਝੂਠ । ਵਰਤਿਆ—ਪਸਰਿਆ ! ਕਲਿ—ਕਲਜੁਗ ਦੀ । ਕਾਲਖ—ਕਲੱਤਣ, ਕਾਲਾਪਨ । ਬੇਤਾਲ–ਭੂਤ ਪਰੇਤ । ਬੀਉ—ਬੀ, ਬੀਜ (ਨਾਮ ਰੂਪੀ) । ਬੀਜਿ—ਬੀਜ ਕੇ । ਪਤਿ—ਪਤ, ਇੱਜ਼ਤ । ਕਿਉ ਉਗਵੈ—ਕਿਵੇਂ ਉਗ ਸਕਦੀ ਹੈ ? ਨਹੀਂ ਉਗ ਸਕਦੀ । ਦਾਲਿ—ਦਾਣੇ ਦੇ ਦੋਵੇਂ ਹਿੱਸੇ ਵੱਖਰੇ ਵੱਖਰੇ । ਇਕੁ —ਸਾਬਤ (ਬੀਜ) । ਰੁਤੀ ਹੂ ਰੁਤਿ—ਰੁਤਾਂ ਵਿਚੋਂ ਰੁਤਿ, ਚੰਗੀ ਠੀਕ ਰੁੱਤ ।

**ਅਰਥ** : ਸੱਚ ਦਾ ਕਾਲ ਪੈਣ ਕਰਕੇ (ਸੱਚ ਦੇ ਉੱਡ ਪੁਡ ਜਾਣ ਕਰਕੇ) ਝੂਠ ਪਸਰਿਆ ਹੋਇਆ ਹੈ । ਕਲਜੁਗ ਦੀ ਪਾਪਾਂ ਰੂਪੀ ਕਲੱਤਣ ਦੇ ਕਾਰਨ ਲੋਕੀਂ ਭੂਤਨੇ ਬਣੇ ਹੋਏ ਹਨ । ਜਿਨ੍ਹਾਂ ਨੇ ਰੱਬ ਦਾ ਨਾਮ ਰੂਪ ਬੀਜ ਆਪਣੇ ਹਿਰਦਿਆਂ ਵਿਚ ਬੀਜਿਆ, ਉਹ ਇਸ ਜਗਤ ਤੋਂ ਸੋਭਾ ਖੱਟ ਕੇ ਚਲੇ ਗਏ । ਪਰ ਹੁਣ ਤਾਂ ਮਨੁਖਾਂ ਦੇ ਮਨ ਬੀਜ ਵਾਂਙ ਸਾਬਤ ਹੋਣ ਦੇ ਥਾਂ ਦੁਫਾੜ ਹੋ ਕੇ ਦਾਲ ਵਾਂਗ ਹੋ ਗਏ ਹਨ (ਭਾਵ, ਦੁਚਿੱਤ੍ਰਾ-ਪਨ ਦੇ ਕਾਰਨ ਬੰਦਿਆਂ ਦੇ ਮਨ ਹਰੀ-ਨਾਮ ਵਿਚ ਜੁੜਨ ਜੋਗੇ ਨਹੀਂ ਰਹੇ), ਇਸ ਕਰਕੇ ਇਹ ਦਾਲ ਹੁਣ ਕਿਵੇਂ ਉੱਗੇ ? ਜੇ ਬੀਜ ਸਾਬਤ ਹੋਵੇ, ਤਾਂ ਹੀ ਉਹ ਉੱਗ ਸਕਦਾ ਹੈ, ਅਤੇ ਨਾਲੇ ਰੁੱਤ ਵੀ ਠੀਕ ਤੇ ਅਨੁਕੂਲ ਹੋਵੇ ।

ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥

ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥

ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥

**ਪਦ-ਅਰਥ** : ਪਾਹ—ਲਾਗ ਜੋ ਪੱਕਾ ਰੰਗ ਚਾੜ੍ਹਨ ਲਈ ਰਿਝਦੇ ਪਾਣੀ ਵਿਚ ਰੰਗ ਤੋਂ ਪਹਿਲਾਂ ਪਾਈ ਦੀ ਹੈ। ਪਾਹੈ ਬਾਹਰਾ—ਪਾਹ ਤੋਂ ਬਗੈਰ। ਕੋਰੈ—ਕੋਰੇ ਨੂੰ। ਸੋਇ—ਉਹ। ਰੰਗ ਨ ਸੋਇ—ਉਹ ਪਕਾ ਰੰਗ ਨਹੀਂ ਜੋ ਹੋਣਾ ਚਾਹੀਦਾ ਸੀ। ਸਰਮੁ—ਮਿਹਨਤ, ਉੱਦਮ। ਤਨਿ—ਸਰੀਰ ਵਿਚ। ਰਪੈ—ਰੰਗਿਆ ਜਾਵੇ। ਕੂੜੈ—ਕੂੜ ਦੀ। ਸੋਇ—ਖਬਰ।

**ਅਰਥ** : ਹੇ ਨਾਨਕ ! ਜੇ ਪਾਹ ਜਾਂ ਲਾਗ ਨਾ ਲਾਈ ਜਾਵੇ, ਤਾਂ ਕੋਰੇ ਕੱਪੜੇ ਨੂੰ ਉਹ ਸੋਹਣਾ ਪੱਕਾ ਰੰਗ ਨਹੀਂ ਚੜ੍ਹਦਾ ਜੋ ਪਾਹ ਵਰਤਿਆਂ ਚੜ੍ਹਦਾ ਹੈ, ਇਸੇ ਤਰ੍ਹਾਂ ਜੇ ਇਸ ਕੋਰੇ ਮਨ ਨੂੰ ਹਰੀ ਦੇ ਨਾਮ-ਰੰਗ ਵਿਚ ਸੋਹਣਾ ਪੱਕਾ ਰੰਗ ਚਾੜ੍ਹਨਾ ਹੋਵੇ, ਤਾਂ ਪਹਿਲਾਂ ਇਸ ਨੂੰ ਰੱਬ ਦੇ ਡਰ ਰੂਪ ਖੁੰਬ ਚਾੜ੍ਹੀਏ, ਅਤੇ ਮਗਰੋਂ ਮਿਹਨਤ ਤੇ ਉਦਮ ਦੀ ਇਸ ਨੂੰ ਪਾਹ ਲਾਈਏ। ਹੇ ਨਾਨਕ, ਜੇ ਇਸ ਮਨ ਨੂੰ ਪਰਮਾਤਮਾ ਦੀ ਭਗਤੀ ਵਿਚ ਰੰਗਿਆ ਜਾਵੇ, ਤਾਂ ਕੂੜ ਨੇੜੇ ਵੀ ਨਹੀਂ ਢੁਕਦਾ। ੧।

## ਮਹਲਾ ੧

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥

ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥

ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ ॥

**ਪਦ ਅਰਥ** : ਲਬੁ—ਲਾਲਚ। ਮਹਤਾ—ਵਜ਼ੀਰ। ਸਿਕਦਾਰੁ—ਹਾਕਮ, ਚੌਧਰੀ। ਨੇਬ—ਨਾਇਬ। ਸਦਿ—ਸੱਦ ਕੇ। ਰਯਤਿ—ਪਰਜਾ, ਲੋਕ। ਵਿਹੂਣੀ—ਸੱਖਣੀ। ਭਾਹਿ—ਅੱਗ। ਮੁਰਦਾਰੁ—ਹਰਾਮ, ਚੱਟੀ।

**ਅਰਥ** : ਜਗਤ ਵਿਚ ਲਾਲਚ ਰਾਜਾ ਹੈ, ਪਾਪ ਉਸਦਾ ਵਜ਼ੀਰ ਹੈ, ਅਤੇ ਝੂਠ ਹਾਕਮ ਜਾਂ ਚੌਧਰੀ ਹੈ। ਇਸ ਦਰਬਾਰ ਵਿਚ ਕਾਮ ਨਾਇਬ ਹੈ ਜਿਸ

ਨੂੰ ਸੱਦ ਕੇ ਸਲਾਹ ਪੁੱਛੀ ਜਾਂਦੀ ਹੈ ਅਤੇ ਉਹ ਨਾਲ ਬਹਿ ਬਹਿ ਕੇ ਸਲਾਹ ਦੇਂਦਾ ਹੈ। (ਭਾਵ, ਇਸ ਰਾਜ ਸਿਲਸਿਲੇ ਵਿਚ ਪਾਪ, ਲਾਲਚ, ਕੂੜ ਤੇ ਕਾਮ ਪਰਧਾਨ ਹਨ, ਹਾਕਮ ਇਨ੍ਹਾਂ ਐਬਾਂ ਦੇ ਭਰੇ ਹੋਏ ਹਨ।) ਦੂਜੇ ਪਾਸੇ ਪਰਜਾ ਗਿਆਨ ਤੋਂ ਸੱਖਣੀ ਹੋਣ ਕਰਕੇ ਸਮਝੋਂ ਅੰਨ੍ਹੀ ਹੈ ਅਤੇ ਤਰਿਸ਼ਨਾ ਰੂਪ ਅੱਗ ਦੀ ਚੱਟੀ ਭਰ ਰਹੀ ਹੈ!

ਗਿਆਨੀ ਨਚਹਿ ਵਾਜੇ ਵਾਵਹਿ ਰੂਪੁ ਕਰਹਿ ਸੀਗਾਰੁ ॥
ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥

**ਪਦ-ਅਰਥ** : ਗਿਆਨੀ-ਗਿਆਨਵਾਨ, ਹੋਰਨਾਂ ਨੂੰ ਸਿਖਿਆ ਉਪ-ਦੇਸ਼ ਦੇਣ ਵਾਲੇ। ਨਚਹਿ-ਨਚਦੇ ਹਨ। ਵਾਵਹਿ-ਵਜਾਉਂਦੇ ਹਨ। ਰੂਪ ਕਰਹਿ—ਸਾਂਗ ਭਰਦੇ ਹਨ। ਕੂਕਹਿ-ਕੂਕਦੇ ਹਨ। ਵਾਦਾ—ਝਗੜਿਆਂ ਜੁਧਾਂ ਦੇ ਪਰਸੰਗ। ਜੋਧਾ ਕਾ ਵਿਚਾਰੁ—ਜੋਧਿਆਂ ਦੀਆਂ ਕਹਾਣੀਆਂ ਦੀ ਵਿਆਖਿਆ। ਹਿਕਮਿਤ—ਚਲਾਕੀ। ਹੁਜਤਿ—ਦਲੀਲਬਾਜ਼ੀ। ਸੰਜੈ—ਦੌਲਤ ਇਕੱਠੀ ਕਰਨ ਵਿਚ।

**ਅਰਥ** : ਜਿਹੜੇ ਬੰਦੇ ਆਪਣੇ ਆਪ ਨੂੰ ਗਿਆਨਵਾਨ ਅਖਵਾਉਂਦੇ ਹਨ, ਉਹ ਨੱਚਦੇ ਹਨ, ਵਾਜੇ ਵਜਾਉਂਦੇ ਹਨ, ਅਤੇ ਕਈ ਤਰ੍ਹਾਂ ਦੇ ਸਾਂਗ ਤੇ ਸ਼ਿੰਗਾਰ ਕਰਦੇ ਹਨ। ਉਹ ਉੱਚੀ ਉੱਚੀ ਕੂਕਦੇ ਹਨ, ਝਗੜਿਆਂ ਜੁਧਾਂ ਦੇ ਪਰਸੰਗ ਸੁਣਾਉਂਦੇ ਹਨ, ਅਤੇ ਜੋਧਿਆਂ ਦੀਆਂ ਵਾਰਾਂ ਦੀ ਵਿਆ-ਖਿਆ ਕਰਦੇ ਹਨ। ਜਿਹੜੇ ਪੜ੍ਹੇ-ਲਿਖੇ ਵਿਦਵਾਨ ਹਨ। ਉਹ ਮੂਰਖ ਚਲਾਕੀ ਅਤੇ ਦਲੀਲਬਾਜ਼ੀ ਕਰਦੇ ਰਹਿੰਦੇ ਹਨ, ਅਤੇ ਦੌਲਤ ਇਕੱਠੀ ਕਰਨ ਵਿਚ ਜੁਟੇ ਹੋਏ ਹਨ।

ਧਰਮੀ ਧਰਮੁ ਕਰਹਿ ਗਾਵਾਵਹਿ
ਮੰਗਹਿ ਮੋਖ ਦੁਆਰੁ ॥
ਜਤੀ ਸਦਾਵਹਿ ਜੁਗਤਿ ਨ ਜਾਣਹਿ
ਛਡਿ ਬਹਹਿ ਘਰ ਬਾਰੁ।

**ਪਦ-ਅਰਥ** : ਕਰਹਿ—ਕਰਦੇ ਹਨ। ਗਾਵਾਵਹਿ—ਗੁਆ ਲੈਂਦੇ ਹਨ। ਮੰਗਹਿ—ਮੰਗਦੇ ਹਨ। ਮੋਖ ਦੁਆਰੁ—ਮੁਕਤੀ ਦਾ ਦਰਵਾਜ਼ਾ।

ਜਤੀ—ਇੰਦਰੀਆਂ ਨੂੰ ਵੱਸ ਵਿਚ ਰਖਣ ਵਾਲੇ! ਜੁਗਤਿ—ਜੁਗਤੀ ਜਾਚ। ਛਡਿ ਬਹਹਿ—ਛੱਡ ਬਹਿੰਦੇ ਹਨ।

**ਅਰਥ** । ਜਿਹੜੇ ਬੰਦੇ ਆਪਣੇ ਆਪ ਨੂੰ ਧਰਮੀ ਸਮਝਦੇ ਹਨ, ਉਹ ਧਰਮ ਦਾ ਕੰਮ ਤਾਂ ਕਰਦੇ ਹਨ ਪਰ ਉਹ ਆਪਣੀ ਸਾਰੀ ਕੀਤੀ ਕਰਾਈ ਗੁਆ ਲੈਂਦੇ ਹਨ, ਕਿਉਂਕਿ ਉਹ ਇਸਦੇ ਬਦਲੇ ਮੁਕਤੀ ਦਾ ਦਰ (ਭਾਵ, ਮੁਕਤੀ) ਮੰਗਦੇ ਹਨ। ਕਈ ਆਪਣੇ ਆਪ ਨੂੰ ਜਤੀ ਅਖਵਾਉਂਦੇ ਹਨ, ਪਰ ਉਹ ਜਤ ਦੀ ਜੁਗਤੀ ਨਹੀਂ ਜਾਣਦੇ, ਅਤੇ ਘਰ ਘਾਟ ਹੀ ਛੱਡ ਬਹਿੰਦੇ ਹਨ।

ਸਭੁ ਕੋ ਪੂਰਾ ਆਪੇ ਹੋਵੈ
ਘਟਿ ਨ ਕੋਈ ਆਖੈ ॥
ਪਤਿ ਪਰਵਾਣਾ ਪਿਛੈ ਪਾਈਐ
ਤਾ ਨਾਨਕ ਤੋਲਿਆ ਜਾਪੈ ॥ ੨ ॥

**ਪਦ ਅਰਥ** : ਸਭੁ ਕੋ—ਹਰ ਕੋਈ ਹਰੇਕ। ਪੂਰਾ—ਮੁਕੰਮਲ, ਅਭੁੱਲ। 'ਘਟਿ—ਊਣਾ, ਊਰਾ। ਪਤਿ—ਇਜ਼ਤ। ਪਰਵਾਣਾ—ਵੱਟ। ਪਿਛੈ—ਤੱਕੜੀ ਦੇ ਦੂਜੇ ਛਾਬੇ ਵਿਚ।

**ਅਰਥ** : ਹਰ ਕੋਈ ਆਪਣੇ ਆਪ ਨੂੰ ਮੁਕੰਮਲ ਤੇ ਅਭੁੱਲ ਸਮਝਦਾ ਹੈ। ਕੋਈ ਵੀ ਆਪਣੇ ਆਪ ਨੂੰ ਕਿਸੇ ਗੱਲੋਂ ਊਣਾ ਨਹੀਂ ਸਮਝਦਾ। ਪਰ ਹੇ ਨਾਨਕ! ਮਨੁੱਖ ਤਾਂ ਹੀ ਪਰਖ ਤੋਲ ਵਿਚ ਪੂਰਾ ਉੱਤਰਦਾ ਹੈ, ਜੇ ਤੱਕੜੀ ਦੇ ਦੂਜੇ ਛਾਬੇ ਵਿਚ ਵਾਹਿਗੁਰੂ ਵੱਲੋਂ ਮਿਲੀ ਪਰਵਾਨਗੀ ਦੀ ਇਜ਼ਤ ਦਾ ਵੱਟਾ ਪਾਇਆ ਜਾਵੇ, ਭਾਵ, ਉਹੀ ਬੰਦਾ ਊਣਤਾ-ਰਹਿਤ ਜਾਂ ਪੂਰਾ ਹੈ ਜਿਸ ਨੂੰ ਵਾਹਿਗੁਰੂ ਦੀ ਦਰਗਾਹ ਵਿਚ ਆਦਰ ਇੱਜ਼ਤ ਮਿਲੇ। ੨।

ਮ: ੧

ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥
ਸਭਨੀ ਛਾਲਾਂ ਮਾਰੀਆਂ ਕਰਤਾ ਕਰੇ ਸੁ ਹੋਇ ॥
ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇਂ ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥ ੩ ॥

**ਪਦ-ਅਰਥ** : ਵਦੀ—ਬਦੀ ਬੁਰਿਆਈ। ਸੁ—ਉਹ । ਵੱਜਗਿ—ਵੱਜੇਗੀ, ਪਰਗਟ ਹੋਵੇਗੀ। ਸੱਚਾ—ਸਦਾ ਥਿਰ ਰਹਿਣ ਵਾਲਾ ਕਰਤਾਰ। ਵੇਖੈ—ਵੇਖਦਾ। ਸੋਇ ਉਹ, ਉਸਨੂੰ। ਸਭਨੀ—ਸਭਨਾਂ ਨੇ, ਸਭ ਨੇ। ਛਾਲਾਂ ਮਾਰੀਆਂ—ਆਪੋ ਆਪਣਾ ਜ਼ੋਰ ਲਾਇਆ। ਅਗੈ--ਅਗਲੇ ਜਹਾਨੇ, ਰੱਬ ਦੀ ਦਰਗਾਹ। ਜਾਤਿ—ਜਾਤ, ਜਾਤੀ। ਪਤਿ—ਪਤ, ਇੱਜ਼ਤ। ਸੇਈ ਕੇਇ—ਉਹੋ ਕੋਈ।

**ਅਰਥ** : ਬਦੀ ਜੋ ਹੈ ਉਹ ਜ਼ਰੂਰ ਪਰਗਟ ਹੋਵੇਗੀ, ਕਿਉਂਕਿ ਹੇ ਨਾਨਕ ਸਚਾ ਰੱਬ ਆਪ ਉਸ ਨੂੰ ਵੇਖਦਾ ਹੈ। ਸਾਰੇ ਆਪੋ ਆਪਣਾ ਜ਼ੋਰ ਲਾਉਂਦੇ ਹਨ, ਪਰ ਹੁੰਦਾ ਉਹੋ ਕੁਝ ਹੈ ਜੋ ਕਰਤਾਰ ਕਰਦਾ ਹੈ। ਅਗਲੇ ਜਹਾਨੇ (ਜਾਂ, ਰੱਬ ਦੀ ਦਰਗਾਹ ਵਿਚ) ਨ ਉੱਚੀ ਨੀਵੀਂ ਜਾਤ ਦਾ ਹੀ ਵਿਤਕਰਾ ਹੈ ਨਾ ਹੀ ਓਥੇ ਕਿਸੇ ਪਰਕਾਰ ਦਾ ਜ਼ੋਰ ਚਲਦਾ ਹੈ, ਉਥੇ ਜਿਨ੍ਹਾਂ ਜੀਵਾਂ ਨਾਲ ਵਾਹ ਪੈਂਦੀ ਹੈ ਉਹ ਨਵੇਂ ਜਾਂ ਓਪਰੇ ਹੁੰਦੇ ਹਨ, (ਭਾਵ, ਉਹ ਕਿਸੇ ਦੀ ਜਾਤ ਜਾਂ ਜ਼ੋਰ ਜਾਣਦੇ ਹੀ ਨਹੀਂ ਅਤੇ ਨਾ ਹੀ ਵਿਚਾਰ ਵਿਚ ਲਿਆਉਂਦੇ ਹਨ)। ਓਥੇ ਤਾ ਉਹੋ ਮਨੁੱਖ ਹੀ ਚੰਗੇ ਗਿਣੇ ਜਾਂਦੇ ਹਨ, ਜਿਨ੍ਹਾਂ ਨੂੰ ਕਰਮਾਂ ਦਾ ਲੇਖਾ ਹੋਣ ਵੇਲੇ ਇਜ਼ਤ ਮਿਲਦੀ ਹੈ।

ਪਉੜੀ ॥

ਧੁਰਿ ਕਰਮੁ ਜਿਨ੍ਹਾ ਕਉ ਤੁਧੁ ਪਾਇਆ
ਤਾਂ ਤਿਨੀ ਖਸਮੁ ਧਿਆਇਆ ॥

ਏਨਾ ਜੰਤਾ ਕੈ ਵਸਿ ਕਿਛੁ ਨਾਹੀ
ਤੁਧੁ ਵੇਕੀ ਜਗਤੁ ਉਪਾਇਆ ॥
ਇਕਨਾ ਤੇ ਤੂੰ ਮੇਲਿ ਲੈਹਿ
ਇਕ ਆਪਹੁ ਤੁਧੁ ਖੁਆਇਆ ॥
ਗੁਰ ਕਿਰਪਾ ਤੇ ਜਾਣਿਆ
ਜਿਥੈ ਤੁਧੁ ਆਪੁ ਬੁਝਾਇਆ ॥
ਸਹਜੇ ਹੀ ਸਚਿ ਸਮਾਇਆ ॥ ੧੧ ॥

**ਪਦ-ਅਰਥ** : ਧੁਰਿ-ਧੁਰੋਂ, ਮੁੱਢ ਤੋਂ । ਕਰਮ—ਬਖਸ਼ਸ਼ । ਤੁਧੁ—ਤੂੰ । ਵੇਕੀ—ਕਈ ਤਰ੍ਹਾਂ ਦਾ । ਇਕਨਾ ਨੋ—ਕਈਆਂ ਨੂੰ । ਇਕਿ—ਕਈ ਜੀਵ । ਆਪਹੁ—ਆਪਣੇ ਆਪ ਤੋਂ । ਖੁਆਇਆ—ਖੁੰਝਾਇਆ, ਦੂਰ ਰਖਿਆ ਜਾਂ ਕੀਤਾ । ਜਿਥੈ—ਜਿਸ ਦੇ ਅੰਦਰ । ਸਚਿ—ਸੱਚ ਵਿਚ । ਸਮਾਇਆ—ਲੀਨ ਹੋ ਜਾਂਦਾ ਹੈ ।

**ਅਰਥ** : ਹੇ ਕਰਤਾਰ ! ਜਿਨ੍ਹਾਂ ਉਤੇ ਤੂੰ ਧੁਰੋਂ, ਆਪਣੇ ਹਜ਼ੂਰੋਂ, ਬਖਸ਼ਸ਼ ਕਰਦਾ ਹੈਂ, ਉਨ੍ਹਾਂ ਨੇ ਹੀ ਤੈਨੂੰ ਮਾਲਕ ਸਿਮਰਿਆ ਹੈ । ਇਨ੍ਹਾਂ ਜੀਵਾਂ ਦੇ ਆਪਣੇ ਵੱਸ ਵਿਚ ਕੁਝ ਵੀ ਨਹੀਂ, ਤੂੰ ਵੱਖੋ ਵੱਖ ਤਰ੍ਹਾਂ ਦੇ ਜੀਵ ਤੇ ਪਦਾਰਥ ਪੈਦਾ ਕੀਤੇ ਹਨ । ਕਈਆਂ ਨੂੰ ਤੂੰ ਆਪਣੇ ਨਾਲ ਜੋੜ ਲੈਂਦਾ ਹੈਂ ਅਤੇ ਕਈਆਂ ਨੂੰ ਤੂੰ ਆਪਣੇ ਤੋਂ ਖੁੰਝਾਇਆ ਜਾਂ ਦੂਰ ਰਖਿਆ ਹੋਇਆ ਹੈ । ਜਿਸ ਬੰਦੇ ਦੇ ਹਿਰਦੇ ਵਿਚ ਤੂੰ ਆਪਣੀ ਸੂਝ ਪਾ ਦਿੱਤੀ ਹੈ, ਉਸ ਨੇ ਗੁਰੂ ਦੀ ਮਿਹਰ ਨਾਲ ਤੈਨੂੰ ਪਛਾਣ ਲਿਆ ਹੈ, ਅਤੇ ਉਹ ਸਹਿਜ-ਸੁਭਾ (ਸੁਤੇ- ਸਿੱਧ) ਹੀ ਸਚ ਵਿਚ ਲੀਨ ਹੋ ਜਾਂਦਾ ਹੈ ।

## (੧੨)

### ਸਲੋਕ ਮ: ੧

ਦੁਖੁ ਦਾਰੂ ਸੁਖੁ ਰੋਗੁਭਇਆ ਜਾ ਸੁਖੁ ਤਾਮਿ ਨ ਹੋਈ ।

[ਤਾਮਿ ਤਾ ਆਮਿ—ਤਾਂ ਰੋਗ, ਜਾਂ ਦੁਖ]

**ਅਰਥ** : ਬਿਪਤਾ ਮਨੁੱਖ ਦੇ ਰੋਗਾਂ ਦਾ ਇਲਾਜ ਬਣ ਜਾਂਦੀ ਹੈ ਅਤੇ ਸੁਖ ਅਰਾਮ ਉਨ੍ਹਾਂ ਲਈ ਦੁੱਖ ਦਾ ਕਾਰਨ ਹੋ ਜਾਂਦਾ ਹੈ, ਪਰ ਜੇ ਇਨਸਾਨ ਨੂੰ ਅਸਲੀ ਸੁਖ ਮਿਲ ਜਾਵੇ, ਤਾਂ ਰੋਗ ਜਾਂ ਦੁਖ ਨਹੀਂ ਰਹਿੰਦਾ।

ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥

[ਕਰਤਾ—ਕਰਨਹਾਰ। ਜਾ—ਜੇ। ਹਉ—ਮੈਂ। ਕਰੀ—ਕਰਾਂ]

**ਅਰਥ** : ਹੇ ਕਰਤਾਰ! ਤੂੰ ਕਰਨਹਾਰ ਹੈਂ, ਜੋ ਕਰਨਾ ਹੈ ਸੋ ਤੂੰ ਹੀ ਕਰਨਾ ਹੈ, ਮੈਂ ਕੁਝ ਨਹੀਂ ਕਰਨਾ, ਜੇ ਮੈਂ ਆਪੇ (ਆਪਣੇ ਆਸਰੇ) ਕੁਝ ਕੰਮ ਕਰਾਂ, ਤਾਂ ਉਹ ਹੁੰਦਾ ਨਹੀਂ।

ਬਲਿਹਾਰੀ ਕੁਦਰਤ ਵਸਿਆ ॥
ਤੇਰਾ ਅੰਤ ਨ ਜਾਈ ਲਖਿਆ ॥ ਰਹਾਉ ॥

[ਲਖਿਆ--ਜਾਣਿਆ]

**ਅਰਥ** : ਹੇ ਕੁਦਰਤ ਵਿਚ ਵੱਸ ਰਹੇ ਕਰਤਾਰ! ਮੈਂ ਤੈਥੋਂ ਸਦਕੇ ਹਾਂ, ਤੇਰਾ ਅੰਤ ਨਹੀਂ ਜਾਣਿਆ ਜਾ ਸਕਦਾ।

ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ
ਅਕਲ ਕਲਾ ਭਰਪੂਰਿ ਰਹਿਆ।

**ਪਦ-ਅਰਥ** : ਜਾਤਿ—ਸਰਿਸ਼ਟੀ, ਰਚਨਾ। ਮਹਿ-ਵਿਚ। ਜੋਤਿ—ਰੱਬ ਦਾ ਚਾਨਣ, ਨੂਰ, ਸਰਿਸ਼ਟਾ; ਸਿਰਜਣਹਾਰ। ਜਾਤਾ—ਜਾਤਾਂ, ਸਾਰੇ ਜੀਵ, ਦਿੱਸ ਰਿਹਾ ਹੈ। ਅਕਲ-ਬਿਨਾਂ ਕਲਾ--ਹਿੱਸਾ, ਟੋਟਾ। ਅਕਲ ਕਲਾ—ਸੰਪੂਰਨ, ਅਖੰਡ।

**ਅਰਥ** : ਸਾਰੀ ਸ਼ਰਿਸ਼ਟੀ ਵਿਚ ਸਿਰਜਣਹਾਰ ਦਾ ਨੂਰ ਵਸ ਰਿਹਾ ਹੈ, ਅਰਥਾਤ ਸਰਿਸ਼ਟਾ ਸਾਰੀ ਸਰਿਸ਼ਟੀ ਵਿਚ ਵਿਆਪਕ ਹੈ, ਸਾਰੇ ਜੀਵ ਉਸ ਸਿਰਜਣਹਾਰ ਦੇ ਘੇਰੇ ਵਿਚ ਵਸਦੇ ਹਨ। ਸਰਿਸ਼ਟੇ ਵਿਚ ਸਰਿਸ਼ਟੀ ਹੈ। ਉਹ ਵਾਹਿਗੁਰੂ ਸਭ ਥਾਈਂ ਅਖੰਡ ਰੂਪ ਵਿਚ ਵਿਆਪਕ ਹੈ।

ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ
ਜਿਨਿ ਕੀਤੀ ਸੋ ਪਾਰਿ ਪਇਆ ॥

**ਪਦ-ਅਰਥ** : ਸਚਾ—ਸਦਾ ਥਿਰ ਰਹਿਣ ਵਾਲਾ, ਅਸਲੀ। ਸਾਹਿਬੁ–ਮਾਲਕ। ਸਿਫਤਿ–ਵਡਿਆਈ। ਸੁਆਲਿਉ–ਸੋਹਣੀ। ਜਿਨਿ–ਜਿਸ ਨੇ। ਪਾਰਿ ਪਇਆ—ਸੰਸਾਰ ਸਾਗਰ ਤੋਂ ਪਾਰ ਹੋ ਗਿਆ।

**ਅਰਥ** : ਹੇ ਪਰਮਾਤਮਾ ! ਤੂੰ ਸਦਾ ਰਹਿਣ ਵਾਲਾ ਅਸਲੀ ਮਾਲਕ ਹੈਂ, ਤੇਰੀ ਵਡਿਆਈ ਸੋਹਣੀ ਹੈ, ਜਿਸ ਕਿਸੇ ਨੇ ਤੇਰੀ ਵਡਿਆਈ ਕੀਤੀ, ਉਹ ਇਸ ਸੰਸਾਰ ਸਾਗਰ ਤੋਂ ਪਾਰ ਹੋ ਗਿਆ।

ਕਹੁ ਨਾਨਕ ਕਰਤੇ ਕੀਆ ਬਾਤਾ
ਜੋ ਕਿਛੁ ਕਰਣਾ ਸੁ ਕਰਿ ਰਹਿਆ ॥੧॥

**ਅਰਥ** : ਹੇ ਨਾਨਕ ! ਤੂੰ ਇਹੋ ਆਖ ਕਿ ਸਭ ਗੱਲਾਂ ਕਰਤਾਰ ਦੀਆਂ ਹਨ (ਭਾਵ, ਉਹ ਸਭ ਕੁਝ ਕਰਨ ਦੇ ਸਮਰਥ ਹੈ, ਜੋ ਕਰਦਾ ਹੈ ਉਹ ਕਰਦਾ ਹੈ), ਜੋ ਕੁਝ ਉਸ ਨੇ ਕਰਨਾ ਹੁੰਦਾ ਹੈ (ਜੋ ਕੁਝ ਉਹ ਕਰਨਾ ਚਾਹੁੰਦਾ ਹੈ), ਉਹੋ ਕੁਝ ਉਹ ਕਰ ਰਿਹਾ ਹੈ। ੧।

ਮ: ੨

ਜੋਗੁ ਸਬਦੰ ਗਿਆਨ ਸਬਦੰ ਬੇਦ ਸਬਦ ਬ੍ਰਹਮਣਹ ॥
ਖਤ੍ਰੀ ਸਬਦੰ ਸੂਰ ਸਬਦ ਸੂਦਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੨ ॥

**ਪਦ ਅਰਥ** : ਸਬਦੰ—ਧਰਮ। ਜੋਗ ਸਬਦੰ—ਜੋਗ ਦਾ ਧਰਮ। ਸਬਦੰ ਬ੍ਰਹਮਣਹ–ਬਰਾਹਮਣਾਂ ਦਾ ਧਰਮ। ਸੂਰ—ਸੂਰਮੇ। ਪਰਾਕ੍ਰਿਤਹ—ਪਰਾਈ ਕਿਰਤ। ਸਰਬ ਸਬਦੰ—ਸਾਰਿਆਂ ਦਾ ਧਰਮ, ਸਾਰੇ ਧਰਮਾਂ ਦਾ ਧਰਮ। ਏਕ ਸਬਦੰ—ਇਕੋ ਧਰਮ। ਭੇਉ—ਭੇਦ। ਸੋਈ—ਉਹੀ। ਨਿਰੰਜਨ ਦੇਉ–ਰੱਬ ਦਾ ਰੂਪ।

**ਅਰਥ** : ਜੋਗ ਜਾਂ ਜੋਗੀ ਦਾ ਧਰਮ ਗਿਆਨ ਪਰਾਪਤ ਕਰਨਾ ਹੈ, ਬਰਾਹਮਣਾਂ ਦਾ ਧਰਮ ਵੇਦਾਂ ਦਾ ਪਾਠ ਵਿਚਾਰ ਹੈ, ਖਤਰੀਆਂ ਦਾ ਧਰਮ ਸੂਰਮਿਆਂ ਵਾਲੇ ਕੰਮ ਕਰਨੇ, ਅਤੇ ਸ਼ੂਦਰਾਂ ਦਾ ਧਰਮ ਦੂਜਿਆਂ

ਦੀ ਸੇਵਾ ਕਰਨੀ ਹੈ। ਪਰ ਜੇ ਕੋਈ ਭੇਦ ਦੀ (ਅਸਲੀ) ਗੱਲ ਜਾਣ ਲਵੇ, ਤਾਂ ਉਹ ਸਮਝੇਗਾ ਤੇ ਮੰਨੇਗਾ ਕਿ ਸਾਰਿਆਂ ਦਾ ਧਰਮ ਇਕੋ ਹੀ ਹੈ, (ਭਾਵ ਗਿਆਨ ਆਦਿ ਦੇ ਸਾਰੇ ਧਰਮ ਹਰੇਕ ਨੂੰ ਧਾਰਨੇ ਕਮਾਉਣੇ ਚਾਹੀਦੇ ਹਨ—ਗਿਆਨ, ਧਰਮ-ਗਰੰਥਾਂ ਦਾ ਪਾਠ ਵਿਚਾਰ, ਬਹਾਦਰੀ ਅਤੇ ਹੋਰਨਾਂ ਦੀ ਸੇਵਾ, ਇਹ ਸਭ ਕੁੱਝ ਕਰਨਾ ਹਰੇਕ ਦਾ ਧਰਮ ਹੈ)। ਜਿਹੜਾ ਬੰਦਾ ਇਹ ਗੱਲ ਸਮਝ ਲਵੇ, ਨਾਨਕ ਉਸ ਦਾ ਦਾਸ ਹੈ, ਉਹ ਤਾਂ ਨਿਰਲੇਪ ਹਰੀ ਦਾ ਰੂਪ ਹੈ। ੨।

ਮ: ੨

ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ

ਆਤਮਾ ਬਾਸੁਦੇਵਸਿ ਜੇ ਕੋ ਜਾਣੈ ਭੇਉ ॥

ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥

**ਪਦ-ਅਰਥ :** ਕ੍ਰਿਸਨ—ਪਰਮਾਤਮਾ। ਸਰਬ ਦੇਵਾ ਆਤਮਾ—ਸਾਰੇ ਦੇਵਤਿਆਂ ਦੀ ਰੂਹ। ਦੇਵ ਦੇਵਾ—ਦੇਵਤਿਆਂ ਦੇ ਦੇਵਤੇ। ਦੇਵ ਦੇਵਾ ਆਤਮਾ—ਦੇਵਤਿਆਂ ਦੇ ਦੇਵਤਿਆਂ ਦੀ ਰੂਹ। ਤ—ਵੀ। ਬਾਸੁਦੇਵ—ਵਾਸੁਦੇਵ, ਜਿਸ ਵਿਚ ਸਭ ਦਾ ਨਿਵਾਸ ਹੈ ਅਤੇ ਜੋ ਸਭ ਵਿਚ ਹੈ, ਵਾਹਿਗੁਰੂ। ਬਾਸੁਦੇਵਸਿ—ਪਰਮਾਤਮਾ ਦਾ। ਆਤਮਾ ਬਾਹੁਦੇਵਸਿ—ਪਰਮਾਤਮਾ ਦਾ ਆਤਮਾ। ਭੇਉ—ਭੇਦ।

**ਅਰਥ :** ਇਕ ਪਰਮਾਤਮਾ ਹੀ ਸਾਰੇ ਦੇਵਤਿਆਂ ਦੀ ਆਤਮਾ ਹੈ, ਉਹ ਦੇਵਤਿਆਂ ਦੇ ਦੇਵਤਿਆਂ ਦੀ ਵੀ ਆਤਮਾ ਹੈ। ਜੋ ਮਨੁੱਖ ਪਰਮਾਤਮਾ ਦੀ ਆਤਮਾ ਦਾ ਭੇਦ ਜਾਣ ਲੈਂਦਾ ਹੈ। ਨਾਨਕ ਉਸਦਾ ਦਾ ਦਾਸ ਹੈ; ਕਿਉਂਕਿ ਉਹ ਨਿਰਲੇਪ ਹਰੀ ਦਾ ਰੂਪ ਹੈ। ੩।

ਮ: ੧

ਕੁੰਭੇ ਬਧਾ ਜਲੁ ਰਹੈ

ਜਲ ਬਿਨੁ ਕੁੰਭੁ ਨ ਹੋਇ ॥

ਗਿਆਨ ਕਾ ਬੱਧਾ ਮਨੁ ਰਹੈ
ਗੁਰ ਬਿਨੁ ਗਿਆਨੁ ਨ ਹੋਇ ॥੩॥

**ਪਦ-ਅਰਥ** : ਕੁੰਭ—ਘੜਾ। ਰਹੈ—ਟਿਕਿਆ ਰਹਿੰਦਾ ਹੈ। ਕੁੰਭੁ ਨ ਹੋਇ—ਘੜਾ ਨਹੀਂ ਬਣ ਸਕਦਾ। ਮਨੁ ਰਹੈ—ਮਨ ਟਿਕਦਾ ਹੈ। ਗੁਰ—ਮਨ; ਗੁਰੂ।

**ਅਰਥ** : ਜਿਵੇਂ ਘੜੇ ਦਾ ਬੱਧਾ ਹੋਇਆ ਹੋਰ ਪਾਣੀ ਟਿਕਿਆ ਰਹਿੰਦਾ ਹੈ, ਪਰ ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ, ਤਿਵੇਂ ਹੀ ਗਿਆਨ ਦਾ ਬੱਧਾ ਹੋਇਆ ਮਨ ਟਿਕਿਆ ਰਹਿੰਦਾ ਹੈ, ਪਰ ਮਨ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ (ਜਾਂ, ਜਿਵੇਂ ਪਾਣੀ ਘੜੇ ਵਿਚ ਪਿਆ ਹੋਇਆ ਇਕ ਥਾਂ ਟਿਕਿਆ ਰਹਿੰਦਾ ਹੈ, ਤਿਵੇਂ ਹੀ ਗਿਆਨ ਦਾ ਬੱਧਾ ਹੋਇਆ ਮਨ ਇਕ ਥਾਂ ਟਿਕਿਆ ਰਹਿ ਸਕਦਾ ਹੈ, ਅਤੇ ਜੇਕਰ ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ ਤਿਵੇਂ ਹੀ ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ।)।੩।

ਪਉੜੀ

ਪੜ੍ਹਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥
ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥
ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥
ਪੜ੍ਹਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥
ਮੁਹਿ ਚਲੈ ਸੁ ਅਗੈ ਮਾਰੀਐ ॥੧੨॥

**ਪਦ-ਅਰਥ** : ਪੜ੍ਹਿਆ—ਪੜ੍ਹਿਆ ਹੋਇਆ। ਗੁਨਾਹਗਾਰ—ਮੰਦੇ ਕੰਮ ਕਰਨ ਵਾਲਾ, ਪਾਪੀ। ਓਮੀ—ਅਨਪੜ੍ਹ। ਸਾਧੁ—ਭਲਾ ਬੰਦਾ। ਨ ਮਾਰੀਐ—ਨਹੀਂ ਮਾਰੀਦਾ, ਮਾਰ ਨਹੀਂ ਖਾਂਦਾ। ਘਾਲੇ ਘਾਲਣਾ—ਕਮਾਈ ਕਰੇ। ਤੇਵੇਹੋ—ਤਿਹੋ ਜਿਹਾ ਹੀ। ਪਚਾਰੀਐ—ਪਰਚੱਲਤ ਹੋ ਜਾਂਦਾ ਹੈ। ਕਲਾ—ਖੇਡ। ਜਿਤੁ—ਜਿਸ ਦੇ ਕਾਰਨ। ਗਇਆ—ਜਾ

ਕੇ, ਗਿਆਂ । ਅਗੈ—ਅਗਲੇ ਜਹਾਨੇ, ਰੱਬ ਦੀ ਦਰਗਾਹ ਵਿਚ। ਵੀਚਾਰੀਐ—ਵਿਚਾਰੀ ਜਾਂਦੀ ਹੈ। ਮੁਹਿ ਚਲੈ—ਮੂੰਹ ਦੇ ਜ਼ੋਰ ਚੱਲ, ਮੂੰਹ ਜ਼ੋਰ ਹੋਵੇ।

**ਅਰਥ :** ਜੇ ਪੜ੍ਹਿਆ ਹੋਇਆ ਮਨੁਖ ਪਾਪੀ ਹੋ ਜਾਵੇ ਪਾਪ ਕਰੇ), ਤਾਂ ਉਸ ਦੀ ਥਾਂ ਅਣਪੜ੍ਹ ਆਦਮੀ ਨੂੰ ਜੋ ਨੇਕ ਹੋਵੇ ਮਾਰ ਨਹੀਂ ਪੈਂਦੀ (ਸਜ਼ਾ ਨਹੀਂ ਮਿਲਦੀ)। ਭਾਵ, ਪੜ੍ਹੇ ਹੋਏ ਅਤੇ ਪਾਪੀ ਨੂੰ ਉਸਦੀ ਵਿਦਵਤਾ ਦਾ ਸਦਕਾ ਛੋਟ ਨਹੀਂ ਹੋ ਸਕਦੀ ਅਤੇ ਅਣਪੜ੍ਹ ਭਲੇ ਪੁਰਸ਼ ਨੂੰ ਉਸ ਦੇ ਅਣਪੜ੍ਹ ਹੋਣ ਕਰਕੇ ਮਾਰ ਨਹੀਂ ਪੈ ਸਕਦੀ) ਬੰਦਾ ਜਿਹੋ ਜਿਹੀ ਕਰਨੀ ਕਰਦਾ ਹੈ, ਉਸ ਦੇ ਮੁਤਾਬਕ ਹੀ ਉਸ ਦਾ ਨਾਂ ਉੱਘਾ ਹੋ ਜਾਂਦਾ ਹੈ। ਸਾਨੂੰ ਅਜੇਹੀ ਖੇਡ ਨਹੀਂ ਖੇਡਣੀ ਚਾਹੀਦੀ (ਅਜੇਹੀ ਕਰਤੂਤ ਨਹੀਂ ਕਰਨੀ ਚਾਹੀਦੀ) ਜਿਸ ਦੇ ਕਾਰਨ ਵਾਹਿਗੁਰੂ ਦੇ ਹਜ਼ੂਰ ਜਾ ਕੇ ਮਨੁਖਾ ਜਨਮ ਦੀ ਬਾਜ਼ੀ ਹਾਰ ਜਾਈਏ। ਪੜ੍ਹੇ ਅਣਪੜ੍ਹੇ ਦੀ ਵਿਚਾਰ ਅਗੇ ਜਾ ਕੇ ਵਿਚਾਰੀ ਜਾਵੇਗੀ (ਭਾਵ ਵਾਹਿਗੁਰੂ ਦੀ ਦਰਗਾਹੇ ਇਹ ਨਿਰਨਾ ਹੋਵੇਗਾ ਕਿ ਅਸਲੀ ਗਿਆਨਵਾਨ ਕੌਣ ਹੈ)। ਜਿਹੜਾ ਬੰਦਾ ਮੂਹ-ਜ਼ੋਰ ਹੋ ਕੇ ਵਰਤਦਾ ਹੈ ਤੇ ਆਪਣੀ ਮਨ-ਮਰਜ਼ੀ ਕਰਦਾ ਹੈ, ਉਹ ਅੱਗੇ ਜਾ ਕੇ ਮਾਰ ਖਾਂਦਾ ਹੈ।੧੨:

(੧੩)

ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥
ਜੁਗ ਜੁਗ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥

**ਪਦ-ਅਰਥ :** ਮੇਰੁ—ਮੇਰੂ, ਹਾਰ ਜਾਂ ਮਾਲਾ ਦਾ ਸ਼ਰੋਮਣੀ ਮੋਤੀ ਜਾਂ ਮਣਕਾ। ਮੇਰੁ ਸਰੀਰ—ਸਾਰੀਆਂ ਜੂਨਾਂ ਦੇ ਸਾਰੀਆਂ ਵਿੱਚੋਂ ਸ਼ਰੋਮਣੀ ਸਰੀਰ, ਮਨੁਖੀ ਸਰੀਰ। ਰਥਵਾਹੁ—ਰਥ ਨੂੰ ਚਲਾਉਣ ਵਾਲਾ। ਜੁਗੁ ਜੁਗੁ—ਹਰੇਕ ਜੁਗ ਵਿਚ। ਫੇਰਿ—ਮੁੜ ਮੁੜ। ਵਟਾਈਅਹਿ—ਵਟਾਏ ਜਾਂਦੇ ਹਨ, ਬਦਲਦੇ ਰਹਿੰਦੇ ਹਨ। ਤਾਹਿ—ਇਸ ਗੱਲ ਨੂੰ।

**ਅਰਥ :** ਹੇ ਨਾਨਕ ! ਸਾਰੀਆਂ ਜੂਨਾਂ ਦੇ ਸਰੀਰਾਂ ਵਿਚੋਂ ਸ਼ਰੋਮਣੀ ਸਰੀਰ ਮਨੁਖਾ ਸਰੀਰ ਹੈ। ਇਸ ਦਾ ਇਕ ਰਥ ਹੈ ਅਤੇ ਇਕ ਰਥਵਾਨ

ਹੈ। ਹਰੇਕ ਜੁਗ ਵਿਚ ਇਹ ਦੋਵੇਂ—ਰਥ ਤੇ ਰਥਵਾਨ— ਮੁੜ ਮੁੜ ਵਟਾਏ ਜਾਂਦੇ ਹਨ। ਇਸ ਗੱਲ ਨੂੰ ਸਿਆਣੇ ਗਿਆਨਵਾਨ ਬੰਦੇ ਹੀ ਸਮਝਦੇ ਹਨ।

ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥

[ਸਤਜੁਗਿ ਸਤਜੁਗ ਵਿਚ]

**ਅਰਥ** : ਸਭ ਤੋਂ ਪਹਿਲੇ ਜੁਗ ਸਤਜੁਗ ਵਿਚ ਮਨੁਖਾ ਸਰੀਰ ਦਾ ਰਥ ਸੰਤੋਖ ਸੀ ਅਤੇ ਧਰਮ ਉਸ ਦਾ ਰਥਵਾਨ ਸੀ (ਭਾਵ, ਮਨੁਖਾਂ ਦੇ ਜੀਵਨ ਦਾ ਨਿਸ਼ਾਨਾ ਧਰਮ ਜਾਂ ਭਜਨ ਬੰਦਗੀ ਸੀ ਅਤੇ ਉਨ੍ਹਾਂ ਦੀ ਵਰਤੋਂ ਸੰਤੋਖ ਵਾਲੀ ਸੀ।

ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥

**ਅਰਥ** : ਤਰੇਤੇ ਜੁਗ ਵਿਚ ਮਨੁਖੀ ਜੀਵਨ ਦਾ ਨਿਸ਼ਾਨਾ ਜਾਂ ਮੁਖ-ਮਨੋਰਥ ਬਹਾਦਰੀ, ਜਿਸ ਕਰਕੇ ਮਨੁਖਾਂ ਦੀ ਵਰਤੋਂ ਜਤ (ਕਾਮ ਤੋਂ ਬੰਧੇਜ) ਵਾਲੀ ਸੀ।

ਦੁਆਪਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥

**ਅਰਥ** : ਦੁਆਪਰ ਜੁਗ ਵਿਚ ਮਨੁਖੀ ਸਰੀਰ ਦਾ ਰਥ 'ਤਪ' ਸੀ ਅਤੇ 'ਸਤ' ਉਸ ਦਾ ਰਥਵਾਨ ਸੀ (ਭਾਵ, ਮਨੁਖੀ ਜੀਵਨ ਦਾ ਨਿਸ਼ਾਨਾ ਜਾਂ ਮੁਖ–ਮਨੋਰਥ ਸਤ ਜਾਂ ਉੱਚਾ ਆਚਰਨ ਸੀ ਅਤੇ ਆਪਣੇ ਸਰੀਰਕ ਇੰਦਰਿਆਂ ਨੂੰ ਵਿਕਾਰਾਂ ਵਲੋਂ ਰੋਕ ਕੇ ਰੱਖਣ ਲਈ ਲੋਕ ਕਈ ਤਰ੍ਹਾਂ ਦੇ ਤਪ ਸਾਧਦੇ ਸਨ।)

ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥੧॥

**ਅਰਥ** : ਕਲਜੁਗ ਵਿਚ ਮਨੁਖਾ-ਸਰੀਰ ਦਾ ਰਥ ਤਰਿਸ਼ ਅੱਗ ਹੈ ਅਤੇ ਇਸ ਦਾ ਰਥਵਾਨ ਕੂੜ ਹੈ (ਭਾਵ, ਮਨੁਖਾਂ ਦੀ ਜ਼ਿੰਦਗੀ ਦਾ ਮਨੋਰਥ ਕੂੜ ਜਾਂ ਠੱਗੀ ਆਦਿ ਹੈ, ਅਤੇ ਉਨ੍ਹਾਂ ਦੀ ਵਰਤੋਂ ਤਰਿ-ਸ਼ਨਾ—ਅੱਗ ਵਾਲੀ ਹੈ, ਉਨ੍ਹਾਂ ਦੇ ਅੰਦਰ ਤਰਿਸ਼ਨਾ ਦੀ ਅੱਗ ਮੱਚ ਰਹੀ ਹੈ)। ਜਾਂ, ਕਲਜੁਗ ਵਿਚ ਕੂੜ ਪਰਧਾਨ ਹੈ ਅਤੇ ਲੋਕਾਂ ਦੇ ਸੁਭਾ ਵਿਚ ਤਰਿਸ਼ਨਾ ਤੇ ਕਰੋਧ ਦਾ ਵਰਤਾਰਾ ਹੈ। ੧।

ਨੋਟ—ਇਸ ਸਲੋਕ ਦਾ ਅੱਜ ਕਲ ਤੇ ਲਾਗੂ ਭਾਵ ਇਹ ਹੈ :— ਜਿੱਥੇ ਲੋਕਾਂ ਦੇ ਵਰਤੋਂ ਸੁਭਾ ਵਿਚ 'ਧਰਮ' ਪ੍ਰਬਲ ਹੋਵੇ, ਉਥ ਸਮਝੋ ਸਤਜੁਗ ਦਾ ਰਾਜ ਜਾਂ ਵਰਤਾਰਾ ਹੈ ਤੇ ਜਿਥੇ ਕੂੜ ਪਰਧਾਨ ਹੈ, ਓਥੇ ਕਲਜੁਗ ਦਾ ਪਹਿਰਾ ਹੈ।

ਮ: ੧

ਸਾਮ ਕਹੈ ਸੇਤੰਬਰ ਸੁਆਮੀ ਸਚ ਮਹਿ ਆਛੈ ਸਾਚਿ ਰਹੈ ॥
ਸਭੁ ਕੋ ਸਚਿ ਸਮਾਵੈ ।

**ਪਦ-ਅਰਥ** : ਸਾਮ—ਤੀਜਾ ਵੇਦ। ਸੇਤੰਬਰ—ਚਿੱਟੇ ਲਿਬਾਸ ਵਾਲਾ, ਚਿੱਟਾ, ਜਿਸ ਵਿਚ ਸਤੋਗੁਣ ਪਰਧਾਨ ਹੈ। ਆਛੈ—ਅਖੈ, ਨਾਸ—ਰਹਿਤ, ਥਿਰ।

**ਅਰਥ** : ਸਤਜੁਗ ਦਾ ਵੇਦ ਸਾਮ ਆਖਦਾ ਹੈ ਕਿ ਜਗਤ ਦੇ ਮਾਲਕ ਹਰੀ ਦਾ ਨਾਂ ਸੇਤੰਬਰ ਜਾਂ ਚਿੱਟਾ ਪਰਸਿੱਧ ਹੈ (ਭਾਵ, ਸਤਜੁਗ ਵਿਚ ਰੱਬ ਨੂੰ ਸੇਤੰਬਰ ਜਾਂ ਚਿੱਟੇ ਲਿਬਾਸ ਵਾਲਾ ਚਿੱਟਾ ਮੰਨ ਕੇ ਉਸ ਦੀ ਪੂਜਾ ਹੁੰਦੀ ਸੀ) ਅਤੇ ਉਹ ਸਦਾ ਸੱਚ ਵਿਚ ਥਿਰ ਰਹਿੰਦਾ ਹੈ। ਓਦੋਂ ਹਰੇਕ ਜੀਵ ਸੱਚ ਵਿਚ ਲੀਨ ਰਹਿੰਦਾ ਸੀ ਅਤੇ ਸੱਚ ਵਿਚ ਹੀ ਸਮਾ ਜਾਂਦਾ ਸੀ।

ਰਿਗੁ ਕਹੈ ਰਹਿਆ ਭਰਪੂਰਿ ॥
ਰਾਮ ਨਾਮੁ ਦੇਵਾ ਮਹਿ ਸੂਰੁ ॥
ਨਾਇ ਲਇਐ ਪਰਾਛਤ ਜਾਹਿ ॥
ਨਾਨਕ ਤਉ ਮੋਖੰਤਰੁ ਪਾਹਿ ॥

**ਪਦ-ਅਰਥ** : ਭਰਪੂਰਿ—ਵਿਆਪਕ। ਸੂਰੁ—ਸੂਰਜ। ਨਾਇ ਲਇਐ—ਨਾਮ ਲੈਣ ਨਾਲ। ਪਰਾਛਤ—ਪਾਪ।

**ਅਰਥ** : ਤਰੇਤੇ ਜੁਗ ਦਾ ਵੇਦ ਆਖਦਾ ਹੈ ਕਿ ਰਾਮ ਹਰ ਥਾਂ ਵਿਆਪਕ ਹੈ। ਉਸ ਸਮੇਂ ਸ੍ਰੀ ਰਾਮ ਚੰਦਰ ਦਾ ਨਾਂ ਸਭ ਇਸ਼ਟ-ਦੇਵਾਂ ਵਿਚ ਇਉਂ ਚਮਕਦਾ ਸੀ ਜਿਵੇਂ ਤਾਰਿਆਂ ਵਿਚ ਸੂਰਜ ਚਮਕਦਾ ਹੈ।

ਹੇ ਨਾਨਕ ! ਰਿਗ ਵੇਦ ਆਖਦਾ ਹੈ ਕਿ ਸ੍ਰੀ ਰਾਮ ਚੰਦਰ ਦਾ ਨਾਂ ਲਿਆਂ ਪਾਪ ਦੂਰ ਹੋ ਜਾਂਦੇ ਹਨ ਅਤੇ ਜੀਵ ਮੁਕਤੀ ਪਰਾਪਤ ਕਰ ਲੈਂਦੇ ਹਨ।

ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ
ਕਾਨ੍ ਕ੍ਰਿਸਨੁ ਜਾਦਮੁ ਭਇਆ ॥
ਪਾਰਜਾਤੁ ਗੋਪੀ ਲੈ ਆਇਆ
ਬਿੰਦ੍ਰਾਬਨ ਮਹਿ ਰੰਗੁ ਕੀਆ ॥

**ਪਦ-ਅਰਥ** : ਜੋਰਿ—ਜ਼ੋਰ ਨਾਲ, ਧੋਖੇ ਨਾਲ। ਚੰਦ੍ਰਾਵਲਿ—ਇਕ ਗੋਪੀ ਜੋ ਰਾਧਕਾਂ ਦੀ ਚਚੇਰੀ ਭੈਣ ਸੀ ਅਤੇ ਗੋਵਰਧਨ ਦੀ ਇਸਤਰੀ ਸੀ। ਕਾਨ੍ਹ—ਸਾਂਵਲੇ ਰੰਗ ਦਾ। ਜਾਦਮੁ—ਜਾਦਵਾਂ ਦੀ ਕੁਲ ਵਿਚੋਂ ਜਾਦਵ-ਬੰਸੀ। ਪਾਰਜਾਤ—ਇੰਦਰ ਦੇ ਬਾਗ 'ਨੰਦਨ' ਵਿਚ ਪੰਜ ਸਰੇਸ਼ਟ ਰੁਖਾਂ ਵਿਚੋਂ ਇਕ ਰੁਖ ਜੋ ਉਹਨਾਂ ਚੌਦਾਂ ਰਤਨਾਂ ਵਿਚੋਂ ਸੀ ਜਿਹੜੇ ਦੇਵਤਿਆਂ ਦੇ ਰਲ ਕੇ ਸਮੁੰਦਰ ਰਿੜਕਣ ਤੇ ਨਿਕਲੇ ਸਨ ਅਤੇ ਜੋ ਇੰਦਰ ਨੂੰ ਦਿੱਤਾ ਗਿਆ ਸੀ। ਇਹ ਰੁੱਖ ਹਰ ਤਰ੍ਹਾਂ ਦੀਆਂ ਖਾਹਸ਼ਾਂ ਪੂਰੀਆਂ ਕਰਦਾ ਦੱਸਿਆ ਹੈ। ਰੰਗੁ—ਮੌਜ, ਅਨੰਦ।

**ਅਰਥ** : ਯੁੱਜਰ ਵੇਦ ਦੇ ਸਮੇਂ, ਦੁਆਪਰ ਜੁਗ ਵਿਚ, ਜਗਤ ਦੇ ਮਾਲਕ ਦਾ ਨਾਂ ਜਾਦਵ-ਬੰਸੀ ਸਾਂਵਲਾ-ਕ੍ਰਿਸ਼ਨ ਪਰਸਿੱਧ ਹੋ ਗਿਆ, ਜਿਸ ਨੇ ਜ਼ੋਰ ਨਾਲ ਚੰਦਰਾਵਲੀ ਨਾਂ ਦੀ ਗੋਪੀ ਨੂੰ ਛਲ ਕੇ ਲੈ ਆਂਦਾ, ਜਿਸ ਨੇ ਆਪਣੀ ਗੋਪੀ (ਰਾਣੀ) ਲਈ ਇੰਦਰ ਦੇ ਬਾਗ ਵਿਚੋਂ ਪਾਰਜਾਤ ਰੁੱਖ ਲੈ ਆਂਦਾ, ਅਤੇ ਜਿਸ ਨੇ ਬਿੰਦਰਾਬਨ ਵਿਚ ਮੌਜਾਂ ਕੀਤੀਆਂ।

ਕਲਿ ਮਹਿ ਬੇਦੁ ਅਥਰਬਣੁ ਹੂਆ
ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ
ਤੁਰਕ ਪਠਾਣੀ ਅਮਲੁ ਕੀਆ ॥

**ਪਦ-ਅਰਥ** : ਕਲਿ—ਕਲਜੁਗ। ਮਹਿ—ਵਿਚ। ਖੁਦਾਈ—ਖੁਦਾ। ਅਮਲੁ—ਹੁਕਮ, ਰਾਜ, ਹਕੂਮਤ।

**ਅਰਥ** : ਕਲਜੁਗ ਵਿਚ ਅਥਰਵਣ ਵੇਦ ਪਰਧਾਨ ਹੋ ਗਿਆ ਹੈ, (ਭਾਵ, ਮਨੁਖਾਂ ਦੀ ਅਗਵਾਈ ਅਥਰਵਣ ਵੇਦ ਕਰ ਰਿਹਾ ਹੈ ਜਿਸ ਕਰਕੇ ਜਾਦੂ ਟੂਣੇ, ਵੈਰ ਵਿਰੋਧ, ਤੇ ਜ਼ੁਲਮ ਪਰਧਾਨ ਹਨ), ਜਗਤ ਦੇ ਮਾਲਕ ਦਾ ਨਾਂ 'ਖੁਦਾ' ਤੇ 'ਅੱਲਾ' ਪੈ ਗਿਆ ਹੈ, ਅਤੇ ਤੁਰਕਾਂ ਤੇ ਪਠਾਣਾਂ ਦਾ ਰਾਜ ਹੋ ਗਿਆ ਹੈ ਜਿਹਨਾਂ ਨੇ ਨੀਲੇ ਰੰਗ ਦਾ ਕੱਪੜਾ ਲੈ ਕੇ ਉਸ ਦੇ ਕੱਪੜੇ ਬਣਵਾਏ ਤੇ ਪਾਏ ਹੋਏ ਹਨ।

ਚਾਰੇ ਵੇਦ ਹੋਏ ਸਚਿਆਰ ॥
ਪੜਹਿ ਗੁਣਹਿ ਤਿਨ੍ ਚਾਰ ਵੀਚਾਰ।
ਭਾਉ ਭਗਤ ਕਰਿ ਨੀਚੁ ਸਦਾਏ ॥
ਤਉ ਨਾਨਕ ਮੋਖੰਤਰੁ ਪਾਇ ॥੨॥

**ਪਦ-ਅਰਥ** : ਸਚਿਆਰ—ਸੱਚੇ। ਪੜਹਿ—ਪੜ੍ਹਦੇ ਹਨ। ਗੁਣਹਿ—ਵਿਚਾਰਦੇ ਹਨ। ਤਿਨ੍—ਉਨ੍ਹਾਂ ਦੇ। ਚਾਰ—ਸੋਹਣੇ, ਸੁੰਦਰ। ਭਾਉ—ਪ੍ਰੇਮ। ਤਉ—ਤਦ। ਮੋਖੰਤਰੁ—ਮੁਕਤੀ।

**ਅਰਥ** : ਇਸ ਤਰ੍ਹਾਂ ਚਾਰੇ ਵੇਦ ਚਹੁੰਆਂ ਜੁਗਾਂ ਦਾ ਵੱਖਰਾ ਵੱਖਰਾ ਧਰਮ ਦੱਸ ਕੇ ਸੱਚੇ ਹੋ ਗਏ ਹਨ। ਜਿਹੜੇ ਮਨੁੱਖ ਇਹਨਾਂ ਵੇਦਾਂ ਨੂੰ ਪੜ੍ਹਦੇ ਵਿਚਾਰਦੇ ਹਨ, ਉਹਨਾਂ ਦੇ ਵਿਚਾਰ ਸੋਹਣੇ ਬਣ ਜਾਂਦੇ ਹਨ। (ਉਨ੍ਹਾਂ ਨੂੰ ਚੰਗੇ ਮੰਦੇ ਦਾ ਨਿਰਨਾ ਹੋ ਜਾਂਦਾ ਹੈ) ਪਰ ਹੇ ਨਾਨਕ! ਅਸਲ ਗੱਲ ਇਹ ਹੈ ਕਿ ਜੋ ਮਨੁਖ ਪ੍ਰੇਮ-ਭਗਤੀ ਕਰ ਕੇ ਆਪਣੇ ਆਪ ਨੂੰ ਨੀਵਾਂ ਅਖਵਾਉਂਦਾ ਹੈ (ਭਾਵ, ਹੰਕਾਰ ਤੋਂ ਬਚਿਆ ਰਹਿੰਦਾ ਹੈ), ਉਹ ਹੀ ਮੁਕਤੀ ਪਰਾਪਤ ਕਰਦਾ ਹੈ। ੨।

ਪਉੜੀ

ਸਤਿਗੁਰ ਵਿਟਹੁ ਵਾਰਿਆ
ਜਿਤੁ ਮਿਲਿਐ ਖਸਮੁ ਸਮਾਲਿਆ ॥

ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ
ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥
ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥
ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥੧੩॥

**ਪਦ-ਅਰਥ :** ਵਿਟਹੁ—ਤੋਂ । ਜਿਤੁ—ਜਿਸ ਨੂੰ । ਜਿਨਿ—ਜਿਸ ਨੇ । ਕਰਿ—ਕਰ ਕੇ । ਗਿਆਨ ਅੰਜਨੁ—ਵਿਚਾਰ ਦਾ ਸੁਰਮਾ । ਨਿਹਾਲਿਆ—ਵੇਖਿਆ । ਵੇਖ ਲਿਆ ! ਦੂਜੈ—ਦੂਜੇ ਵਿੱਚ । ਵਣਜਾਰਿਆ—ਵਣਜਾਰੇ, ਵਣਜ ਕਰਨ ਵਾਲੇ, ਸੁਦਾਗਰ । ਬੋਹਿਥਾ—ਜਹਾਜ਼ ।

**ਅਰਥ :** ਮੈਂ ਆਪਣੇ ਸੱਚੇ ਗੁਰੂ ਤੋਂ ਕੁਰਬਾਨ ਹਾਂ ਜਿਸ ਨੂੰ ਮਿਲਣ ਕਰਕੇ ਮੈਂ ਆਪਣੇ ਮਾਲਕ ਪਰਮਾਤਮਾ ਨੂੰ ਯਾਦ ਕੀਤਾ ਹੈ, ਅਤੇ ਜਿਸ ਨੇ ਸਿਖਿਆ ਦੇ ਕੇ ਮੈਨੂੰ ਗਿਆਨ ਜਾਂ ਵਿਚਾਰ ਦਾ ਸੁਰਮਾ ਦੇ ਦਿੱਤਾ ਹੈ, ਜਿਸ ਦੀ ਬਰਕਤ ਨਾਲ ਮੈਂ ਇਹਨਾਂ ਅੱਖਾਂ ਨਾਲ ਜਗਤ ਦੀ ਅਸਲੀਅਤ ਨੂੰ ਵੇਖ ਲਿਆ ਹੈ । ਇਸ ਕਰਕੇ ਮੈਨੂੰ ਸਮਝ ਆ ਗਈ ਹੈ ਕਿ ਜਗਤ ਵਿਚ ਵਣਜ ਕਰਨ ਲਈ ਆਏ ਜਿਹੜੇ ਮਨੁੱਖ ਆਪਣੇ ਉਸ ਇਕ ਮਾਲਕ ਨੂੰ ਛੱਡ ਕੇ ਕਿਸੇ ਹੋਰ ਦੀ ਪੂਜਾ ਵਿਚ ਲਗੇ ਹੋਏ ਹਨ, ਉਹ ਇਸ ਸੰਸਾਰ ਸਮੁੰਦਰ ਵਿਚ ਗਰਕ ਹੋ ਗਏ ਹਨ । ਇਸ ਸੰਸਾਰ ਸਮੁੰਦਰ ਤੋਂ ਪਾਰ ਕਰਨ ਲਈ ਸਤਿਗੁਰੂ ਹੀ ਜਹਾਜ਼ ਹੈ । ਪਰ ਇਹ ਗੱਲ ਕਿਸੇ ਵਿਰਲੇ ਨੇ ਹੀ ਸਮਝੀ ਹੈ । ਮੈਨੂੰ ਤਾਂ ਮੇਰੇ ਸਚੇ ਗੁਰੂ ਨੇ ਮਿਹਰ ਕਰਕੇ (ਜਹਾਜ਼ ਬਣ ਕੇ) ਇਸ ਸੰਸਾਰ ਸਾਗਰ ਤੋਂ ਪਾਰ ਕਰ ਦਿਤਾ ਹੈ । ੧੩ ।

[੧੪]

ਸਲੋਕ ਮ: ੧

ਸਿੰਮਲ ਰੁਖੁ ਸਰਾਇਰਾ ਅਤਿ ਦੀਰਘੁ ਅਤਿ ਮੁਚੁ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥

ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤੁ ॥

**ਪਦ-ਅਰਥ** : ਸਰਾਇਰਾ—ਸਿੱਧਾ ਤੀਰ ਵਰਗਾ । ਅਤਿ—ਬਹੁਤ । ਦੀਰਘੁ—ਲੰਮਾ । ਮੁਚੁ—ਮੋਟਾ, ਵੱਡਾ । ਓਇ—ਉਹ । ਜਿ—ਜਿਹੜੇ । ਆਵਹਿ—ਆਉਂਦੇ ਹਨ । ਕਰਿ—ਕਰ ਕੇ । ਜਾਹਿ—ਜਾਂਦੇ ਹਨ । ਨਿਰਾਸੇ—ਨਿਰਾਸ ਹੋ ਕੇ । ਕਿਤੁ —ਕਿਉਂ । ਕੰਮਿ—ਕੰਮ ਵਿਚ । ਨ ਆਵਹਿ—ਨਹੀਂ ਆਉਂਦੇ । ਪਤ —ਪੱਤੇ ।

**ਅਰਥ** : ਸਿੰਮਲ ਦਾ ਰੁੱਖ ਤੀਰ ਵਰਗਾ ਸਿੱਧਾ, ਬਹੁਤ ਲੰਮਾ, ਅਤੇ ਬਹੁਤ ਮੋਟਾ ਹੁੰਦਾ ਹੈ । ਪਰ ਉਹ ਪੰਛੀ ਜੋ ਫਲਾਂ ਆਦਿ ਦੀ ਆਸ ਕਰ ਕੇ ਇਸ ਉਤੇ ਆ ਬਹਿੰਦੇ ਹਨ, ਨਿਰਾਸ ਹੋ ਕੇ ਜਾਂਦੇ ਹਨ । ਕਿਉਂ ? ਉਹ ਇਸ ਲਈ ਕਿ ਇਹ ਰੁੱਖ ਭਾਵੇਂ ਇੰਨਾ ਉੱਚਾ ਤੇ ਮੋਟਾ ਹੈ, ਪਰ ਇਸ ਦੇ ਫਲ ਫਿੱਕੇ ਹੁੰਦੇ ਹਨ, ਫੁੱਲ ਬੇਸੁਆਦੇ, ਅਤੇ ਪੱਤੇ ਕਿਸੇ ਕੰਮ ਦੇ ਨਹੀਂ ਹੁੰਦੇ ਹਨ ।

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥

**ਪਦ-ਅਰਥ** : ਮਿਠਤੁ—ਮਿਠਾਸ । ਨੀਵੀ—ਨਿਮਰਤਾ । ਤਤੁ—ਸਾਰ ।

**ਅਰਥ** : ਹੇ ਨਾਨਕ ! ਮਿਠਾਸ ਤੇ ਨਿਮਰਤਾ ਸਾਰੇ ਗੁਣਾਂ ਤੇ ਨੇਕੀਆਂ ਦਾ ਨਚੋੜ ਹਨ, ਭਾਵ, ਸਾਰੇ ਇਖਲਾਕੀ ਗੁਣਾਂ ਵਿਚੋਂ ਸਭ ਤੋਂ ਚੰਗੇ ਗੁਣ ਮਿੱਠੀ ਜ਼ਬਾਨ ਅਤੇ ਨਿਮਰਤਾ ਵਾਲਾ ਵਤੀਰਾ ਹਨ ।

ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥

ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥

**ਪਦ-ਅਰਥ** : ਕੋ—ਕੋਈ । ਨਿਵੈ—ਨਿਉਂਦਾ ਹੈ । ਆਪ ਕਉ—ਆਪਣੇ ਲਈ । ਪਰ ਕਉ—ਦੂਜੇ ਲਈ । ਨਿਵੈ ਨ ਕੋਇ—ਕੋਈ ਨਹੀਂ ਨਿਉਂਦਾ । ਧਰਿ—ਧਰ ਕੇ । ਤਾਰਾਜੂ—ਤੱਕੜੀ । ਤੋਲੀਐ—ਤੋਲਿਆ ਜਾਵੇ । ਸੁ-ਉਹੀ । ਗਉਰਾ—ਭਾਰਾ, ਗੌਰਵਤਾ ਵਾਲਾ ।

**ਅਰਥ** : ਆਪਣੀ ਖਾਤਰ (ਆਪਣੇ ਮਤਲਬ ਲਈ) ਤਾਂ ਹਰ ਕੋਈ

ਲਿਫਦਾ ਅਤੇ ਨਿਊਂ ਕੇ ਚੱਲਦਾ ਹੈ, ਪਰ ਕਿਸੇ ਦੂਜੇ ਦੀ ਖਾਤਰ ਕੋਈ ਨਹੀਂ ਨਿਊਂਦਾ ਲਿਫਦਾ। ਪਰ ਗੌਰਵਤਾ ਜਾਂ ਵਡਿਆਈ ਵਾਲਾ ਉਹੋ ਹੀ ਹੈ ਜੋ ਨਿਊਂਦਾ ਹੈ, ਜਿਵੇਂ ਜੇ ਕਿਸੇ ਸ਼ੈ ਨੂੰ ਤੱਕੜੀ ਵਿਚ ਰੱਖ ਕੇ ਤੋਲਿਆ ਜਾਵੇ, ਤਾਂ ਭਾਰਾ ਪੱਲਾ ਉਹੋ ਹੁੰਦਾ ਹੈ ਜੋ ਨੀਵਾਂ ਹੋਵੇ।

ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ
ਜਾ ਰਿਦੈ ਕੁਸੁਧੇ ਜਾਹਿ ॥੧॥

**ਪਦ-ਅਰਥ** : ਅਪਰਾਧੀ—ਪਾਪੀ। ਹੰਤਾ—ਮਾਰਨ ਵਾਲਾ। ਮਿਰਗਾਹਿ—ਮਿਰਗਾਂ (ਹਰਨਾਂ) ਨੂੰ ਸੀਸ—ਸਿਰ ਨੂੰ। ਨਿਵਾਇਐ—ਨਿਵਾਇਆਂ, ਨਿਵਾਉਣ ਨਾਲ। ਜਾ—ਜਦ, ਜੇ। ਰਿਦੈ—ਦਿਲੋਂ। ਕੁਸੁਧ—ਖੋਟੈ।

**ਅਰਥ** : ਪਰ ਪਾਪੀ ਸਗੋਂ ਵਧੇਰੇ ਨਿਉਂਦਾ ਹੈ, ਜਿਵੇਂ ਹਰਨਾਂ ਦਾ ਸ਼ਿਕਾਰੀ ਲਿਫ ਕੇ ਦੂਹਰਾ ਹੋ ਜਾਂਦਾ ਹੈ। ਨਿਰਾ ਸਿਰ ਨਿਵਾਇਆਂ ਕੀ ਹੁੰਦਾ ਹੈ, ਜੇ ਮਨੁਖ ਦਿਲੋਂ ਖੋਟੇ ਹੀ ਰਹਿਣ (ਜਾਂ ਪਏ ਫਿਰਨ) ?

ਮ. ੧

ਪੜਿ ਪੁਸਤਕ ਸੰਧਿਆ ਬਾਦੰ ॥
ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਣ ਸਾਰੰ ॥
ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ ॥
ਦੁਇ ਧੋਤੀ ਬਸਤ੍ਰ ਕਪਾਟੰ ॥

ਜੇ ਜਾਣਸਿ ਬ੍ਰਹਮੰ ਕਰਮੰ ॥
ਸਭਿ ਫੋਕਟ ਨਿਸਚਉ ਕਰਮੰ ॥
ਕਹੁ ਨਾਨਕ ਨਿਹਚਉ ਧਿਆਵੈ ॥
ਵਿਣੁ ਸਤਿਗੁਰ ਵਾਟ ਨ ਪਾਵੈ ॥੨॥

**ਪਦ-ਅਰਥ** : ਪੜਿ—ਪੜ੍ਹ ਕੇ। ਸੰਧਿਆ—ਸੂਰਜ ਚੜ੍ਹਨ ਤੇ ਅਸਤਣ ਦੇ ਸਮੇਂ ਧਰਮ ਸ਼ਾਸਤਰ ਅਨੁਸਾਰ ਕੀਤਾ ਜਪ ਪਾਠ ਆਦਿ। ਬਾਦੰ—ਚਰਚਾ, ਬਹਿਸ। ਸਿਲ—ਪੱਥਰ, ਪੱਥਰ ਦੀ ਮੂਰਤੀ। ਬਗੁਲ—ਬਗਲਿਆਂ ਵਾਂਙ। ਸਮਾਧੰ—ਸਮਾਧੀ, ਇਸ਼ਟ ਵਿਚ ਮਨ ਜੋੜਨਾ। ਮੁਖਿ—ਮੂੰਹੋਂ, ਮੂੰਹ ਨਾਲ। ਬਿਭੂਖਣ—ਗਹਿਣੇ। ਸਾਰੰ—ਸੋਹਣੇ। ਤ੍ਰੈਪਾਲ—ਤਿੰਨ ਪਾਲਾ ਜਾਂ ਪਦਾਂ ਵਾਲੀ, ਗਾਇਤ੍ਰੀ। ਤਿਹਾਲ—ਤਿੰਨ ਵੇਰ। ਲਿਲਾਟੰ—ਮੱਥੇ ਉਤੇ। ਕਪਾਟੰ—ਸਿਰ ਉਤੇ। ਜਾਣਸਿ—ਜਾਣਦਾ ਹੋਵੇ। ਬ੍ਰਹਮੰ ਕਰਮੰ—ਰੱਬ ਦੀ ਭਗਤੀ ਦੇ ਕੰਮ। ਫੋਕਟ—ਫੋਕੇ, ਵਿਅਰਥ। ਨਿਸਚਉ—ਨਿਸਚੇ ਕਰਕੇ, ਯਕੀਨੀ ਤੌਰ ਤੇ ਜ਼ਰੂਰ। ਨਿਹਚਉ—ਨਿਹਚਾ (ਸ਼ਰਧਾ) ਧਾਰ ਕੇ। ਵਿਣੁ—ਬਿਨਾਂ। ਵਾਟ—ਰਸਤਾ, ਰਾਹ।

**ਅਰਥ** :—ਬਰਾਹਮਣ ਧਾਰਮਕ ਪੁਸਤਕਾਂ ਪੜ੍ਹ ਪੜ੍ਹ ਕੇ ਸੰਧਿਆ ਕਰਦਾ ਅਤੇ ਚਰਚਾ (ਬਹਿਸਾਂ) ਛੇੜਦਾ ਹੈ, ਪੱਥਰ ਦੀ ਮੂਰਤੀ ਪੂਜਦਾ ਹੈ, ਅਤੇ ਬਗਲੇ ਵਾਂਙ ਸਮਾਧੀ ਲਾਉਂਦਾ ਹੈ, ਮੂੰਹੋਂ ਝੂਠ ਬੋਲਦਾ ਹੈ, ਪਰ ਚਤਰਾਈ ਨਾਲ ਉਸ ਝੂਠ ਨੂੰ ਬੜੇ ਸੋਹਣੇ ਗਹਿਣਿਆਂ ਵਾਂਙ ਸੋਹਣਾ ਕਰ ਕੇ ਵਿਖਾਲਦਾ ਹੈ, ਹਰ ਰੋਜ਼ ਤਿੰਨ ਵੇਲੇ ਤਿੰਨਾਂ ਪਾਲਾਂ ਜਾਂ ਪਦਾਂ ਵਾਲੀ ਗਾਇਤਰੀ ਵਿਚਾਰਦਾ ਹੈ, ਗਲ਼ ਵਿਚ ਮਾਲਾ ਪਾਈ ਰੱਖਦਾ ਹੈ ਅਤੇ ਮੱਥੇ ਉਪਰ ਤਿਲਕ ਲਾਉਂਦਾ ਹੈ ਹਰ ਵੇਲੇ ਦੋ ਧੋਤੀਆਂ ਆਪਣੇ ਪਾਸ ਰੱਖਦਾ ਹੈ, ਅਤੇ ਸੰਧਿਆ ਕਰਨ ਵੇਲੇ ਤਾਲੂ ਜਾਂ ਸਿਰ ਉਤੇ ਕੱਪੜਾ (ਪਰਨਾ) ਧਰ ਲੈਂਦਾ ਹੈ। ਪਰ ਜੇ ਇਹ ਬਰਾਹਮਣ ਰੱਬ ਦੀ ਭਗਤੀ ਦਾ ਕੰਮ ਜਾਣਦਾ ਹੋਵੇ ਜਾਂ ਜਾਣ ਲਏ, ਤਾਂ ਉਹ ਜ਼ਰੂਰ ਹੀ ਸਮਝ ਜਾਵੇ ਕਿ ਇਹ ਕਰਮ ਸਭ ਫੋਕੇ (ਵਿਅਰਥ) ਹਨ। ਹੇ ਨਾਨਕ ! ਇਹ ਆਖ ਕਿ ਮਨੁੱਖ ਸ਼ਰਧਾ

ਧਾਰ ਕੇ ਰਬ ਨੂੰ ਸਿਮਰੇ, ਪਰ ਇਹ ਰਸਤਾ ਸੱਚੇ ਗੁਰੂ ਤੋਂ ਬਿਨਾ ਨਹੀਂ ਮਿਲ ਸਕਦਾ । ੨ ।

### ਪਉੜੀ

ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ।
ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥ ੧੪ ॥

**ਪਦਅਰਥ** : ਕਪੜੁ—ਲਿਬਾਸ, ਸਰੀਰ । ਸੁਹਾਵਣਾ—ਸੋਹਣਾ । ਛਡਿ—ਛਡ ਕੇ । ਮਨਿ—ਮਨ ਨੂੰ । ਰਾਹਿ—ਰਾਹ ਵਿਚਦੀ । ਅਗੈ—ਮਰਨ ਤੋਂ ਮਗਰੋਂ, ਅਗਲੇ ਜਹਾਨੇ । ਨੰਗਾ—ਨੰਗਾ ਕਰ ਕੇ, ਅਸਲੀਅਤ ਉਘੇੜ ਕੇ । ਦੋਜਕਿ—ਦੋਜ਼ਕ ਵਿਚ । ਚਾਲਿਆ—ਚਲਾਇਆ ਜਾਂਦਾ ਹੈ, ਧੱਕਿਆ ਜਾਂਦਾ ਹੈ । ਤਾ—ਤਦੋਂ । ਖਰਾ—ਬਹੁਤ ।

**ਅਰਥ** : ਮਨੁਖ ਨੇ ਆਪਣਾ ਸੋਹਣਾ ਲਿਬਾਸ ਤੇ ਸੁੰਦਰ ਰੂਪ ਜਗਤ ਵਿਚ ਛਡ ਕੇ ਤੁਰ ਜਾਣਾ ਹੈ । ਹਰੇਕ ਨੇ ਆਪੋ ਆਪਣੇ ਕੀਤੇ ਹੋਏ ਚੰਗੇ ਤੇ ਮੰਦੇ ਕੰਮਾਂ ਦਾ ਫਲ ਆਪ ਹੀ ਭੋਗਣਾ ਭੁਗਤਣਾ ਹੈ । ਜਿਸ ਨੇ ਏਥੇ ਮਨ ਮਰਜ਼ੀ ਦੇ ਹੁਕਮ ਚਾੜ੍ਹੇ (ਵਧੀਕੀਆਂ ਤੇ ਜ਼ੋਰਾਵਰੀਆਂ ਕੀਤੀਆਂ), ਉਸ ਨੂੰ ਅੱਗੇ ਜਾ ਕੇ ਤੰਗ ਰਸਤੇ (ਔਖੀਆਂ ਘਾਟੀਆਂ) ਵਿਚ ਦੀ ਲੰਘਣਾ ਪਵੇਗਾ । ਜਦ ਅਜੇਹੇ ਬੰਦੇ ਦੀ ਅਸਲੀਅਤ ਉਘੇੜ ਕੇ (ਉਸ ਦੇ ਪਾਪ ਨੰਗੇ ਤੇ ਨਸ਼ਰ ਕਰ ਕੇ) ਉਸ ਨੂੰ ਨਰਕ ਵਿਚ ਧਕਿਆ ਜਾਂਦਾ ਹੈ, ਤਾਂ ਉਸ ਵੇਲੇ ਉਸ ਨੂੰ ਆਪਣਾ ਰੂਪ ਬਹੁਤ ਡਰਾਉਣਾ (ਭਿਆਨਕ) ਦਿੱਸਦਾ ਹੈ । ਮਾੜੇ ਕੰਮ ਕਰ ਕੇ ਅੰਤ ਨੂੰ ਪਛਤਾਉਣਾ ਪੈਂਦਾ ਹੈ । ੧੪)

### (੧੫)

### ਸਲੋਕ ਮ: ੧

ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ ॥

ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਇਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥ ੧ ॥

**ਪਦ-ਅਰਥ :** ਦਇਆ—ਤਰਸ। ਜਤੁ—ਆਪਣੇ ਆਪ ਨੂੰ ਵੱਸ ਵਿਚ ਰੱਖਣਾ। ਗੰਢੀ—ਗੰਢਾਂ। ਸਤੁ—ਸੁੱਚਾ ਆਚਰਨ। ਜੀਅ ਕਾ—ਆਤਮਾ ਵਾਸਤੇ। ਹਈ—ਹੈ ਈ, ਜੇ ਤੇਰੇ ਪਾਸ ਹੈਗਾ ਏ। ਤ—ਤਾਂ। ਪਾਡੇ—ਹੇ ਪੰਡਤ। ਘਤੁ—ਪਾ ਦੇ। ਮਲੁ—ਮੈਲ। ਜਲੈ—ਸੜਦਾ ਹੈ। ਜਾਇ—ਜਾਂਦਾ ਹੈ, ਗੁਆਚਦਾ ਹੈ। ਗਲਿ—ਗਲ ਵਿਚ। ਚਲੇ ਪਾਇ—ਪਾ ਕੇ ਚੱਲਦੇ ਹਨ, ਪਾਈ ਫਿਰਦੇ ਹਨ। ਚਉਕੜਿ—ਚਹੁੰ ਕੌਡੀਆਂ ਤੋਂ। ਮੁਲਿ—ਮੁੱਲ ਨਾਲ। ਅਣਾਇਆ—ਮੰਗਵਾਇਆ। ਸਿਖ—ਸਿੱਖਿਆ। ਕੰਨਿ—ਕੰਨ ਵਿਚ। ਚੜਾਈਆ—ਚਾੜ੍ਹੀ, ਦਿੱਤੀ। ਥਿਆ—ਹੋ ਗਿਆ।

**ਅਰਥ :** ਹੇ ਪੰਡਤਾ! ਜੇ ਤੇਰੇ ਪਾਸ ਆਤਮਾ ਦੇ ਕੰਮ ਆਉਣਾ ਵਾਲਾ ਇਹੋ ਜਿਹਾ ਜਨੇਊ ਹੈ, ਤਾਂ ਮੇਰੇ ਗਲ ਪਾ ਦੇ—ਅਜੇਹਾ ਜਨੇਊ ਜਿਸ ਦੀ ਕਪਾਹ ਤਰਸ ਹੋਵੇ, ਜਿਸ ਦਾ ਸੂਤ ਸੰਤੋਖ ਹੋਵੇ, ਸਚਾਈ ਉਤੇ ਪਕੇ ਰਹਿਣਾ ਜਾਂ ਸੁੱਚਾ ਆਚਰਨ ਇਹ ਉਸਨੂੰ ਦਿੱਤਾ ਵੱਟ ਹੋਵੇ, ਅਤੇ ਕਾਮ-ਵਾਸ਼ਨਾ ਨੂੰ ਰੋਕਣਾ ਜਾਂ ਜਤ ਧਾਰਨਾ ਇਹ ਉਸ ਦੀਆਂ ਗਢਾਂ ਹੋਣ। ਇਹੋ ਜੇਹਾ ਜਨੇਊ ਨਾ ਟੁੱਟਦਾ ਹੈ, ਨਾ ਇਸ ਨੂੰ ਮੈਲ ਲਗਦੀ ਹੈ, ਨਾ ਇਹ ਸੜਦਾ ਹੈ ਅਤੇ ਨਾ ਇਹ ਗੁਆਚਦਾ ਹੈ। ਹੇ ਨਾਨਕ! ਉਹ ਮਨੁਖ ਮਨ (ਭਾਗਾਂ ਵਾਲੇ) ਹਨ ਜੋ ਇਹੋ ਜਿਹਾ ਜਨੇਊ ਆਪਣ ਗਲ ਪਾਈ ਰਖਦੇ ਹਨ। ਹੇ ਪੰਡਤ! ਤੇਰੇ ਵਾਲਾ ਜਨੇਊ ਚਾਰ ਕੌਡੀਆਂ ਮੁੱਲ ਦੇ ਕੇ ਮੰਗਵਾਇਆ ਜਾਂਦਾ ਹੈ, ਚੌਂਕੇ ਵਿਚ ਬਹਿ ਕੇ ਗਲ ਪਾਇਆ ਜਾਂਦਾ ਹੈ, ਅਤੇ ਫੇਰ ਜਿਸ ਦੇ ਗਲ ਜਨੇਊ ਪਾਈਦਾ ਹੈ ਉਸ ਦੇ ਕੰਨ

ਵਿਚ ਸਿਖਿਆ ਦਿੱਤੀ ਜਾਂਦੀ ਹੈ ਕਿ ਅੱਜ ਤੋਂ ਤੇਰਾ ਗੁਰੂ ਬਰਾਹਮਣ ਹੋ ਗਿਆ। ਜਿਸ ਦੇ ਗਲ ਜਨੇਊ ਪਾਇਆ ਸੀ ਜਦ ਉਹ ਮਰ ਜਾਂਦਾ ਹੈ, ਤਾਂ ਜਨੇਊ ਉਸ ਦੇ ਸਰੀਰ ਤੋਂ ਲਹਿ ਕੇ ਡਿੱਗ ਪੈਂਦਾ ਹੈ, ਅਤੇ ਉਹ ਪਰਾਣੀ ਜਨੇਊ ਤੋਂ ਬਿਨਾਂ ਹੀ ਅਗਾਂਹ ਜਾਂਦਾ ਹੈ॥੧॥

ਮ: ੧

ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥
ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥
ਤਗੁ ਕਪਾਹਹੁ ਕਤੀਐ ਬ੍ਾਮਣ ਵਟੇ ਆਇ ॥
ਕਹਿ ਬਕਰਾ ਰਿੰਨ੍ਹ ਖਾਇਆ ਸਭੁ ਕ ਆਖੈ ਪਾਇ ॥
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥ ੨ ॥

**ਪਦ-ਅਰਥ** : ਕੂੜੀਆਂ—ਝੂਠ। ਗਾਲਿ—ਗਾਲੀਆਂ। ਪਹਿਨਾ-ਮੀਆ-ਪਹਿਮਾਨਗੀਆਂ, ਬੇਈਮਾਨੀਆਂ। ਜੀਅ ਨਾਲਿ—ਆਪਣੇ ਮਨ ਨਾਲ, ਲੁਕ ਲੁਕ ਕੇ, ਚੋਰੀ ਚੋਰੀ। ਤਗੁ ਧਾਗਾ। ਕਪਾਹਹੂ—ਕਪਾਹ ਤੋਂ, ਰੂੰ ਤੋਂ। ਵਟੇ ਆਇ—ਆ ਕੇ ਵੱਟਦਾਂ ਹੈ। ਕੁਹਿ ਵੱਢ ਕੇ। ਰਿੰਨ—ਰਿੰਨ੍ਹ ਕੇ। ਸਭੁ ਕੋ—ਸਭ ਕੋਈ, ਹਰੇਕ। ਪਾਇ—ਪਾਓ। ਤਗਿ—ਤਗ ਵਿਚ, ਧਾਗੇ (ਜਨੇਊ) ਵਿਚ।

**ਅਰਥ** : ਮਨੁੱਖ ਲੱਖਾਂ ਚੋਰੀਆਂ ਤੇ ਯਾਰੀਆਂ (ਪਰ-ਇਸਤਰੀ-ਗਮਨ) ਕਰਦਾ ਹੈ, ਲਖਾਂ ਹੀ ਝੂਠ ਬੋਲਦਾ ਤੇ ਗਾਲੀਆਂ ਕੱਢਦਾ ਹੈ। ਦਿਨ ਰਾਤ ਲੋਕਾਂ ਤੋਂ ਚੋਰੀ, ਲੱਖਾਂ ਠੱਗੀਆਂ ਤੇ ਬੇਈਮਾਨੀਆਂ ਕਰਦਾ ਹੈ। (ਇਹ ਤਾਂ ਬੰਦੇ ਦੇ ਅੰਦਰ ਦਾ ਹਾਲ; ਪਰ ਉੱਤੋਂ ਉੱਤੋਂ ਵੇਖੋ ਕੀ ਹੋ ਰਿਹਾ ਹੈ।) ਕਪਾਹ ਤੋਂ ਧਾਗਾ ਕੱਤਿਆ ਜਾਂਦਾ ਹੈ, ਅਤੇ ਬਰਾਹਮਣ ਆ ਕੇ ਉਸ ਨੂੰ ਵੱਟਦਾ ਹੈ, ਬੱਕਰਾ ਮਾਰ ਕੇ ਤੇ ਰਿੰਨ੍ਹ ਕੇ ਖਾਧਾ ਜਾਂਦਾ ਹੈ, ਅਤੇ ਹਰੇਕ ਜੋ ਹਾਜ਼ਰ ਹੁੰਦਾ ਹੈ ਕਹਿੰਦਾ ਹੈ ਕਿ ਜਨੇਊ

ਪਾਓ ਜੀ ਪਾਓ। ਜਦ ਇਹ ਜਨੇਊ ਪੁਰਾਣਾ ਹੋ ਜਾਂਦਾ ਹੈ ਤਾਂ ਸੁੱਟ ਦਿੱਤਾ ਜਾਂਦਾ ਹੈ, ਅਤੇ ਇਸ ਦੇ ਥਾਂ ਹੋਰ ਜਨੇਊ ਪਾ ਲਿਆ ਜਾਂਦਾ ਹੈ। ਹੇ ਨਾਨਕ! ਜੇ ਧਾਗੇ ਵਿਚ ਜ਼ੋਰ (ਸ਼ੱਤਿਆ) ਹੋਵੇ, ਤਾਂ ਉਹ ਧਾਗਾ ਨਹੀਂ ਟੁਟਦਾ। (ਭਾਵ, ਜੇ ਆਤਮਾ ਦੇ ਕੰਮ ਆਉਣ ਵਾਲਾ, ਆਤਮਾ ਨੂੰ ਬਲ ਦੇਣ ਵਾਲਾ ਜਨੇਊ ਹੋਵੇ, ਤਾਂ ਉਹ ਨਹੀਂ ਟੁੱਟਦਾ। ੨।

ਮ: ੧

ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥
ਦਰਗਹ ਅੰਦਰ ਪਾਈਐ ਤਗੁ ਨਾ ਤੂਟਸਿ ਪੂਤ ॥੩॥

**ਪਦ-ਅਰਥ** : ਨਾਇ—ਵਾਹਿਗੁਰੂ ਦਾ ਨਾਂ। ਮੰਨਿਐ—ਮੰਨਣ ਨਾਲ, ਹਿਰਦੇ ਵਿਚ ਦ੍ਰਿੜ ਕੀਤਿਆਂ। ਪਤਿ—ਇੱਜ਼ਤ, ਆਦਰ। ਸਾਲਾਹੀ—ਸਿਫ਼ਤ ਸਲਾਹ ਤੋਂ; ਜੱਸ ਵਡਿਆਈ ਤੋਂ। ਸਚੁ ਸੂਤੁ—ਸੱਚਾ ਧਾਗਾ (ਜਨੇਊ), ਸਦਾ ਕਾਇਮ ਰਹਿਣ ਵਾਲਾ ਜਨੇਊ! ਪਾਈਐ—ਪਾਇਆ ਜਾਂਦਾ ਹੈ, ਪਾਈਦਾ ਹੈ। ਨ ਤੂਟਸਿ—ਨਹੀਂ ਟੁਟਦਾ ਨਹੀਂ ਟੁਟੇਗਾ। ਪੂਤ—ਪਵਿੱਤਰ।

**ਅਰਥ** : ਵਾਹਿਗੁਰੂ ਦਾ ਨਾਮ ਹਿਰਦੇ ਵਿਚ ਦ੍ਰਿੜ ਕੀਤਿਆ ਉਸ ਦੀ ਦਰਗਾਹ ਵਿਚ ਆਦਰ ਮਿਲਦਾ ਹੈ; ਵਾਹਿਗੁਰੂ ਦੀ ਸਿਫਤ-ਸਲਾਹ ਤੋਂ ਸੱਚਾ ਧਾਗਾ ਜਾਂ ਜਨੇਊ ਮਿਲਦਾ ਹੈ। ਇਹ ਅਜੇਹਾ ਪਵਿੱਤਰ ਜਨੇਊ ਹੁੰਦਾ ਹੈ ਕਿ ਇਹ ਟੁੱਟਦਾ ਭੀ ਨਹੀਂ, ਅਤੇ ਰੱਬ ਦੀ ਦਰਗਾਹ ਵਿਚ ਵੀ ਇਸ ਨੂੰ ਪਾ ਸਕੀਦਾ ਹੈ (ਭਾਵ, ਇਹ ਆਮ ਜਨੇਊ ਵਾਂਙ ਮਰਨ ਮਗਰੋਂ ਏਥੇ ਹੀ ਨਹੀਂ ਰਹਿ ਜਾਂਦਾ, ਸਗੋਂ ਅਗਾਂਹ ਨਾਲ ਜਾਂਦਾ ਹੈ)। ੩)'

ਮ: ੨

ਤਗੁ ਨ ਇੰਦ੍ਰੀ ਤਗੁ ਨ ਨਾਰੀ ॥
ਭਲਕੇ ਥੁਕ ਪਵੈ ਨਿਤ ਦਾੜੀ ॥

ਤਗੁ ਨ ਪੈਰੀ ਤਗੁ ਨ ਹਥੀ ॥
ਤਗੁ ਨ ਜਿਹਵਾ ਤਗੁ ਨ ਅਖੀ ॥
ਵੇ ਤਗਾ ਆਪੇ ਵਤ ਵਟਿ ਧਾਗਾ ਅਵਰਾ ਘਤੈ ।
ਲੈ ਭ ੜਿ ਕਰ ਵੀਆਹੁ ॥
ਕਢਿ ਕਾਗਲੁ ਦਸੇ ਰਾਹੁ ॥
ਸੁਣਿ ਵਖਹੁ ਲੋਕਾ ਏਹੁ ਵਿਡਾਣੁ ॥
ਮਨਿ ਅੰਧਾ ਨਾਉ ਸੁਜਾਣੁ ॥ ੪ ॥

**ਪਦ-ਅਰਥ :** ਤਗੁ—ਧਾਗਾ, ਜਨੇਊ । ਇੰਦਰੀ—ਇੰਦਰਿਆਂ ਨੂੰ । ਨਾਰੀ—ਨਾੜੀਆਂ । ਭਲਕੇ—ਹਰ ਰੋਜ਼, ਨਿੱਤ । ਥੁਕ ਪਵੈ ਨਿਤ ਦਾੜੀ—ਸਦਾ ਬਇਜ਼ਤੀ ਹੁੰਦੀ ਹੈ । ਪੈਰੀ—ਪੈਰੀਂ, ਪੈਰਾ ਨੂੰ । ਹਥੀ—ਹੱਥਾਂ ਨੂੰ । ਅਖੀ—ਅੱਖਾਂ ਨੂੰ । ਵੇਤਗਾ—ਧਾਗੇ (ਜਨੇਊ) ਤੋਂ ਬਿਨਾਂ । ਵਤੈ—ਭੌਂਦਾ ਫਿਰਦਾ ਹੈ । ਵਟਿ—ਵੱਟ ਕੇ । ਅਵਰਾ—ਹੋਰਨਾ ਨੂੰ । ਭਾੜਿ—ਭਾੜਾ, ਮਜ਼ੂਰੀ । ਕਾਗਲ—ਕਾਗਜ਼, ਜੰਤਰੀ, ਪੱਤਰੀ । ਵਿਡਾਣੁ—ਅਚਰਜ ਗੱਲ । ਅੰਧਾ—ਮਨ ਦਾ ਅੰਨ੍ਹਾ । ਸੁਜਾਣ—ਸਿਆਣਾ ।

**ਅਰਥ :** ਇੰਦਰੀਆਂ ਤੇ ਨਾੜੀਆ ਨੂੰ ਕੋਈ ਜਨਊ ਨਹੀਂ, ਜੋ ਇਨ੍ਹਾਂ ਨੂੰ ਵਿਸ਼ ਵਿਕਾਰਾਂ ਵਲੋਂ ਰੋਕੇ ; ਇਸ ਕਰਕੇ ਹਰ ਰੋਜ਼ ਬੇਇੱਜ਼ਤੀ ਹੁੰਦੀ ਹੈ । ਪੈਰਾਂ ਨੂੰ ਕੋਈ ਜਨੇਊ ਨਹੀਂ ਜੋ ਉਨ੍ਹਾਂ ਨੂੰ ਭੈੜ ਪਾਸ ਜਾਣੋਂ ਰੋਕੇ, ਹੱਥਾਂ ਨੂੰ ਕੋਈ ਜਨੇਊ ਨਹੀਂ ਜੋ ਉਨ੍ਹਾਂ ਮੰਦੇ ਕੰਮਾਂ ਤੋਂ ਰੋਕੇ, ਜੀਭ ਨੂੰ ਜਨੇਊ ਨਹੀਂ ਜੋ ਉਸ ਨੂੰ ਪਰਾਈ ਨਿੰਦਾ ਕਰਨੋਂ ਰੋਕੇ, ਅੱਖਾਂ ਨੂੰ ਜਨੇਊ ਨਹੀਂ ਜੋ ਉਨ੍ਹਾਂ ਨੂੰ ਪਰਾਈ ਇਸਤਰੀ ਵਲ ਤਕਣੋਂ ਰੋਕੇ । ਪੰਡਤ ਆਪ ਤਾਂ ਇਹੋ ਜਿਹੇ ਜਨੇਊ ਤੋਂ ਬਿਨਾਂ ਹੀ ਭਟਕਦਾ ਫਿਰਦਾ ਹੈ, ਪਰ ਹੋਰਨਾਂ ਨੂੰ ਸੂਤ ਦੇ ਜਨੇਊ ਵੱਟ ਵੱਟ ਪਾਈ ਜਾਂਦਾ ਹੈ । ਆਪਦੇ ਜਜਮਾਨਾਂ ਦੀਆਂ ਧੀਆਂ ਦੇ ਵਿਆਹ, ਮਜ਼ੂਰੀ (ਲਾਗ) ਲੈ ਕੇ ਕਰਦਾ ਹੈ, ਅਤੇ ਪੱਤਰੀ ਸੋਧ ਕੇ ਉਨ੍ਹਾਂ ਨੂੰ ਰਸਤਾ ਦੱਸਦਾ ਹੈ । ਹੇ ਲੋਕੋ ! ਸੁਣੋ ! ਵੇਖੋ ਇਹ ਅਚਰਜ

ਭਮਾਸ਼ ! ਪੰਡਤ ਆਪ ਤਾਂ ਮਨੋਂ ਅੰਨ੍ਹਾ (ਅਗਿਆਨੀ) ਹੈ, ਪਰ ਇਸ ਨੇ ਆਪਣਾ ਨਾਂ ਰਖਾਇਆ ਹੋਇਆ ਹੈ 'ਸਿਆਣਾ' ।੪।

## ਪਉੜੀ

ਸਾਹਿਬ ਹੋਇ ਦਇਆਲੁ
ਕਿਰਪਾ ਕਰ ਤਾ ਸਾਈ ਕਾਰ ਕਰਾਇਸੀ ।
ਸੋ ਸੇਵਕ ਸੇਵਾ ਕਰ ਜਿਸ ਨੋ ਹੁਕਮੁ ਮਨਾਇਸੀ ॥
ਹੁਕਮਿ ਮੰਨਿਐ ਹੋਵ ਪਰਵਾਣੁ
ਤਾ ਖਸਮੈ ਕਾ ਮਹਲੁ ਪਾਇਸੀ ॥
ਖਸਮੈ ਭਾਵੈ ਸੋ ਕਰੇ
ਮਨਹੁ ਚਿਦਿਆ ਸੋ ਫਲੁ ਪਾਇਸੀ ॥
ਤਾ ਦਰਗਹ ਪੈਧਾ ਜਾਇਸੀ ॥੧੫॥

**ਪਦ-ਅਰਥ** : ਹੋਇ—ਹੋਵੇ, ਹੋ ਜਾਵੇ । ਸਾਈ ਕਾਰ—ਉਹੋ ਕੰਮ (ਜੋ ਉਸ ਨੂੰ ਭਾਉਂਦਾ ਹੋਵੇ) । ਹੁਕਮਿ ਮੰਨਿਐ—ਹੁਕਮ ਮੰਨਣ ਨਾਲ, ਮਾਲਕ ਦੀ ਆਗਿਆ ਵਿਚ ਤੁਰਿਆਂ । ਪਰਵਾਣੁ—ਪਰਵਾਨ, ਕਬੂਲ ਖਸਮੈ ਕਾ ਮਹਲੁ—ਖਸਮ ਦਾ ਘਰ । ਮਨਹੁ ਚਿੰਦਿਆ—ਮਨ-ਮੰਗਿਆ । ਪੈਧਾ—ਸਿਰੋਪਾਉ ਸਹਿਤ, ਇੱਜ਼ਤ ਨਾਲ ।

**ਅਰਥ** : ਜਦ ਹਰੀ ਮਾਲਕ ਕਿਰਪਾ ਕਰ ਕੇ ਮਿਹਰਬਾਨ ਹੁੰਦਾ ਹੈ, ਤਾਂ ਸੇਵਕ ਪਾਸੋਂ ਉਹੋ ਕੰਮ ਕਰਵਾਉਂਦਾ ਹੈ ਜੋ ਉਸ ਨੂੰ (ਅਰਥਾਤ, ਰੱਬ ਨੂੰ) ਭਾਉਂਦਾ ਹੈ । ਸੇਵਕ ਵੀ ਉਹੋ ਹੀ ਸੇਵਾ ਵਿਚ ਲੱਗਦਾ ਹੈ ਜਿਸ ਨੂੰ ਵਾਹਿਗੁਰੂ ਆਪਣੀ ਰਜ਼ਾ ਵਿਚ ਤੋਰਦਾ ਹੈ । ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿਣ ਕਰਕੇ ਸੇਵਕ ਮਾਲਕ ਦੀ ਨਜ਼ਰ ਵਿਚ ਕਬੂਲ ਪੈਂਦਾ ਹੈ ਅਤੇ ਉਸ ਨੂੰ ਮਾਲਕ ਦੀ ਹਜ਼ੂਰੀ ਵਿਚ ਥਾਂ ਮਿਲਦੀ ਹੈ । ਜਦ ਸੇਵਕ ਉਹੀ ਕੰਮ ਕਰਦਾ ਹੈ ਜੋ ਮਾਲਕ ਨੂੰ ਭਾਉਂਦਾ ਹੈ ਤਾਂ ਸੇਵਕ ਨੂੰ ਵੀ ਮਨ ਮੰਗੀ ਮੁਰਾਦ ਮਿਲਦੀ ਹੈ, ਅਤੇ ਉਹ ਵਾਹਿਗੁਰੂ ਦੀ ਦਰਗਾਹ ਵਿਚ ਪਰਵਾਨਗੀ ਦਾ ਚਿੰਨ੍ਹ ਪਾ ਕੇ ਇੱਜ਼ਤ ਨਾਲ ਜਾਂਦਾ ਹੈ । ੧੫ ।

(੧੬)

ਸਲੋਕ ਮ: ੧ ॥

ਗਊ ਬਿਰਾਹਮਣ ਕਉ ਕਰੁ ਲਾਵਹੁ
ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੇ ਜਪ ਮਾਲੀ
ਧਾਨੁ ਮਲੇਛਾ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ
ਸੰਜਮੁ ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥
ਨਾਮਿ ਲਇਐ ਜਾਹਿ ਤਰੰਦਾ ॥੧॥

**ਪਦ-ਅਰਥ** : ਕਰੁ—ਮਸੂਲ। ਤਰਣੁ ਨ ਜਾਈ—ਤਰਿਆ ਨਹੀਂ ਜਾ ਸਕਦਾ। ਤੇ—ਅਤੇ। ਜਪਮਾਲੀ—ਮਾਲਾ। ਧਾਨੁ ..ਅਨ, ਪਦਾਰਥ। ਮਲੇਛਾ—ਮਲੇਛਾਂ ਦਾ, ਮੁਸਲਮਾਨਾਂ ਦਾ। ਖਾਈ—ਖਾਂਦਾ ਹੈ। ਅੰਤਰਿ—ਅੰਦਰ, ਲੁਕ ਕੇ। ਪੜਹਿ—ਪੜ੍ਹਦੇ ਹਨ। ਕਤੇਬਾ—ਮੁਸਲਮਾਨਾਂ ਦੀਆਂ ਕਤਾਬਾਂ ਕੁਰਾਨ ਆਦਿ। ਸੰਜਮੁ—ਰਹਿਤ, ਰਹਿਣੀ। ਤੁਰਕਾ—ਤੁਰਕਾਂ ਵਾਲੀ, ਮੁਸਲਮਾਨਾਂ ਵਾਲੀ। ਭਾਈ—ਹੈ ਭਾਈ। ਛੋਡੀਲੇ ਛੱਡ ਦੇ ਲਇਐ—ਲਿਆ। ਜਾਹਿ ਤਰੰਦਾ—ਤਰ ਜਾਵੇਗਾ।

**ਅਰਥ** : ਹੇ ਭਾਈ : ਤੁਮੀਂ ਲੋਕ ਦਰਿਆਵਾਂ ਦੇ ਪੱਤਣਾਂ ਉਤੇ ਗਊ ਤੇ ਬਰਾਹਮਣ ਨੂੰ ਮਸੂਲ ਲਾਉਂਦੇ ਹੋ, ਉਨ੍ਹਾਂ ਨੂੰ ਦਰਿਆ ਤੋਂ ਪਾਰ ਲੰਘਾਉਣ ਬਦਲੇ। ਫਿਰ ਤੁਸੀਂ ਇਹ ਨਹੀਂ ਸੋਚਦੇ ਕਿ ਉਸ ਗਊ ਦੇ ਗੋਹੇ ਦਾ ਪੋਚਾਂ ਫੇਰਨ ਨਾਲ ਸੰਸਾਰ ਸਾਗਰ ਤੋਂ ਤਰਿਆ ਨਹੀਂ ਜਾ ਸਕਦਾ, ਪਾਰ ਉਤਾਰਾ ਨਹੀਂ ਹੋ ਸਕਦਾ। ਧੋਤੀ ਪਹਿਨਦਾ ਹੈਂ, ਮਥੇ ਉੱਤੇ ਟਿੱਕਾ ਲਾਉਂਦਾ ਹੈਂ, ਅਤੇ ਮਾਲਾ ਫੇਰਦਾ ਹੈਂ, ਪਰ ਅੰਨ ਪਦਾਰਥ ਉਨ੍ਹਾਂ ਪਾਸੋਂ

ਲੈ ਕੇ ਖਾਂਦਾ ਹੈਂ ਜਿਨ੍ਹਾਂ ਨੂੰ ਤੂੰ ਮਲੇਛ ਆਖਦਾ ਹੈਂ। ਅੰਦਰ ਬਹਿ ਕੇ, ਹਾਕਮਾਂ ਤੋਂ ਚੋਰੀ, ਤਾਂ ਪੂਜਾ ਕਰਦਾ ਹੈਂ, ਪਰ ਮੁਸਲਮਾਨਾਂ ਨੂੰ ਵਿਖਾਲਣ ਲਈ ਤੇ ਖੁਸ਼ ਕਰਨ ਲਈ ਮੁਸਲਮਾਨਾਂ ਦੀਆਂ ਕਿਤਾਬਾਂ (ਕੁਰਾਨ ਆਦਿ) ਪੜ੍ਹਦਾ ਹੈਂ, ਅਤੇ ਮੁਸਲਮਾਨਾਂ ਵਾਲੀ ਹੀ ਤੂੰ ਰਹਿਤ ਬਹਿਤ ਬਣਾਈ ਹੋਈ ਹੈ। ਇਹ ਪਖੰਡ ਛੱਡ ਦੇ। ਪਰਮਾਤਮਾ ਦਾ ਨਾਮ ਲਿਆਂ ਹੀ ਸੰਸਾਰ ਸਾਗਰ ਤੋਂ ਤਰੇਂਗਾ। ੧ ।

ਮ: ੧

ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਾਹਮਣ ਪੂਰਹਿ ਨਾਦ ॥
ਉਨ੍ਹਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥
ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥
ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥
ਨੀਲ ਬਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥

ਦੇ ਕੈ ਚਉਕਾ ਕਢੀ ਕਾਰ ॥
ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟ ॥
ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥
ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥
ਸੁਚਿ ਹੋਵੈ ਤਾ ਸਚੁ ਪਾਈਐ ॥ ੨ ॥

**ਪਦ-ਅਰਥ** : ਮਾਣਸ ਖਾਣੇ—ਮਨੁਖਾਂ ਨੂੰ ਖਾ ਜਾਣ ਵਾਲੇ। ਕਰਹਿ ਨਮਾਜ—ਨਮਾਜ ਪੜ੍ਹਦੇ ਹਨ। ਛੁਰੀ ਵਗਾਇਨਿ—ਛੁਰੀ ਚਲਾਉਂਦੇ ਹਨ। ਤਾਗ—ਜਨੇਊ। ਤਿਨ ਘਰਿ—ਉਨ੍ਹਾਂ (ਖੱਤਰੀਆਂ) ਦੇ ਘਰਾਂ ਵਿਚ। ਪੂਰਹਿ ਨਾਦ—ਨਾਦ ਪੂਰਦੇ ਹਨ, ਸੰਖ ਵਜਾਉਂਦੇ ਹਨ। ਉਨ੍ਹਾ ਭਿ—ਉਨ੍ਹਾਂ (ਬਰਾਹਮਣਾਂ) ਨੂੰ ਵੀ। ਆਵਹਿ—ਆਉਂਦੇ ਹਨ। ਓਈ ਸਾਦ—ਉਹੋ ਹੀ ਸੁਆਦ। ਕਰਹਿ ਆਹਾਰੁ - ਖਾਣਾ ਖਾਂਦੇ ਹਨ, ਰੋਜ਼ੀ ਕਮਾਉਂਦੇ ਹਨ। ਸਰਮ—ਸ਼ਰਮ, ਲੱਜਾ, ਹਯਾ। ਕਾਖਾਈ—ਲੜ ਵਾਲੀ (ਜਿਸ ਦਾ ਲੜ ਪਿਛੇ ਟੰਗਿਆ ਹੁੰਦਾ ਹੈ।) ਜਗਤ ਕਾਸਾਈ—ਜਗਤ ਦੇ ਹਰੇਕ ਜੀਵ ਦੀ ਹੱਤਿਆ ਕਰਨ ਵਾਲਾ, ਹਰੇਕ ਉਪਰ ਜ਼ੁਲਮ ਕਰਨ ਵਾਲਾ। ਪਹਿਰਿ—ਪਹਿਨ ਕੇ। ਹੋਵਹਿ—ਹੁੰਦੇ ਸ਼ਨ। ਪਰਵਾਣੁ—ਕਬੂਲ। ਮਲੇਛ ਧਾਨੁ—ਮਲੇਛਾਂ ਦਾ ਅੰਨ ਪਦਾਰਥ। ਲੇ—ਲੈ ਕੇ। ਪੂਜਹਿ—ਪੂਜਦੇ ਹਨ, ਪੜ੍ਹਦੇ ਹਨ। ਅਭਾਖਿਆ—ਨਾ ਬੋਲਣ—ਯੋਗ ਬੋਲੀ, ਮਲੇਛ ਭਾਸ਼ਾ, ਕਲਮਾ। ਕੁੱਠਾ—ਹਲਾਲ ਕੀਤਾ ਹੋਇਆ। ਕਾਰ—ਲਕੀਰ। ਕੂੜਿਆਰ—ਝੂਠੇ। ਮਤੁ ਭਿਟੈ—ਮਤਾਂ ਭਿਟਿਆ ਜਾਵੇ। ਫਿਟੈ—ਖਰਾਬ ਹੋ ਜਾਵੇ। ਤਨਿ ਫਿਟੈ—ਖਰਾਬ ਹੋਏ

ਹੋਏ (ਗੰਦੇ) ਸਰੀਰ ਨਾਲ। ਛੋੜ—ਮੰਦੇ ਕੰਮ, ਬੁਰਿਆਈਆਂ। ਮਨਿ—ਜੂਠੇ—ਜੂਠੇ ਮਨ ਨਾਲ, ਮਨੋ ਜੂਠੇ, ਮਨ ਦੇ ਜੂਠੇ ਹੁੰਦਿਆਂ।

**ਅਰਥ** : ਮਨੁੱਖਾਂ ਨੂੰ ਖਾ ਜਾਣ ਵਾਲੇ ਜਾਲਮ (ਮੁਸਲਮਾਨ ਕਾਜੀ ਤੇ ਹਾਕਮ) ਨਮਾਜ਼ ਪੜ੍ਹਦੇ ਹਨ, ਤੇ ਜਿਹੜੇ ਹਿੰਦੂ ਖੱਤਰੀ ਜ਼ੁਲਮ ਦੀ ਛੁਰੀ ਚਲਾਉਂਦੇ ਹਨ, ਉਨ੍ਹਾਂ ਦੇ ਗਲੀਂ ਜਨੇਊ ਹਨ। ਇਹੋ ਜਿਹੇ ਜ਼ਾਲਮ ਜਜਮਾਨਾਂ ਦੇ ਘਰੀਂ ਬਰਾਹਮਣ ਜਾ ਕੇ ਸੰਖ ਵਜਾਉਂਦੇ ਹਨ ; ਉਨ੍ਹਾਂ ਬਰਾਹਮਣਾਂ ਨੂੰ ਵੀ ਉਨ੍ਹਾਂ ਹੀ ਪਦਾਰਥਾਂ ਦੇ ਸੁਆਦ ਆਉਂਦੇ ਹਨ (ਭਾਵ, ਉਹ ਬਰਾਹਮਣ ਵੀ ਜ਼ੁਲਮ ਦੇ ਕਮਾਏ ਹੋਏ ਪਦਾਰਥ ਖਾਂਦੇ ਹਨ) ਇਨ੍ਹਾਂ ਲੋਕਾਂ ਦੀ ਪੂੰਜੀ ਤੇ ਕਾਰ ਵਿਹਾਰ ਸਭ ਝੂਠਾ ਹੈ। ਝੂਠ ਬੋਲ ਬੋਲ ਕੇ ਹੀ ਇਹ ਰੋਜ਼ੀ ਕਮਾਉਂਦੇ ਹਨ। ਹੁਣ ਸ਼ਰਮ ਤੇ ਧਰਮ ਦੀ ਤਾਂ ਸਭਾ ਹੀ ਉਠ ਗਈ ਹੈ। ਹੇ ਨਾਨਕ ! ਸਭ ਥਾਈਂ ਝੂਠ ਹੀ ਝੂਠ ਪਰਧਾਨ ਹੈ।

ਹਿੰਦੂ ਮੱਥੇ ਉਪਰ ਟਿੱਕਾ ਲਾਉਂਦੇ ਹਨ, ਇਨ੍ਹਾਂ ਦੇ ਲੱਕ ਉਦਾਲੇ ਟੰਗੇ ਹੋਏ ਲੜ ਵਾਲੀ ਧੋਤੀ ਹੈ, ਪਰ ਇਨ੍ਹਾਂ ਦੇ ਹੱਥ ਵਿਚ ਜ਼ੁਲਮ ਦੀ ਛੁਰੀ ਹੈ ਜਿਸ ਨਾਲ ਸਭ ਲੋਕਾਂ ਨੂੰ ਵੱਢਦੇ ਫਿਰਦੇ ਹਨ। ਨੀਲੇ ਕੱਪੜੇ ਪਹਿਨ ਕੇ ਮੁਸਲਮਾਨ ਹਾਕਮਾਂ ਦੀਆਂ ਨਜ਼ਰਾਂ ਵਿਚ ਪਰਵਾਨ ਹੁੰਦੇ ਹਨ। ਜਿਨ੍ਹਾਂ ਲੋਕਾਂ (ਮੁਸਲਮਾਨਾਂ) ਨੂੰ ਮਲੇਛ ਆਖਦੇ ਹਨ, ਉਨ੍ਹਾਂ ਹੀ ਪਾਸੋਂ ਰੋਜ਼ੀ ਲੈਂਦੇ ਹਨ, ਪਰ ਘਰਾਂ ਵਿਚ ਪੁਰਾਣ ਪੂਜਦੇ ਹਨ (ਭਾਵ, ਪੁਰਾਣਾਂ ਦੀ ਰੀਤੀ ਅਨੁਸਾਰ ਪੂਜਾ ਕਰਦੇ ਹਨ)। ਇਕ ਪਾਸੇ ਨਾ ਬੋਲਣ–ਯੋਗ ਭਾਸ਼ਾ (ਅਰਬੀ) ਵਿਚਲਾ ਮੁਸਲਮਾਨੀ ਕਲਮਾ ਪੜ੍ਹ ਕੇ ਹਲਾਲ ਕੀਤਾ ਹੋਇਆ ਬੱਕਰਾ ਖਾਣਾ ਅਤੇ ਦੂਜੇ ਪਾਸੇ ਆਖਣਾ ਕਿ ਸਾਡੇ ਚੌਂਕੇ ਉਤੇ ਕੋਈ ਨਾ ਚੜ੍ਹੇ। ਚੌਂਕਾ ਲਿਪ ਬਣਾ ਕੇ ਉਦਾਲੇ ਲੀਕਾਂ ਵਾਹੁੰਦੇ ਹਨ ਤੇ ਸੁੱਚੀ ਥਾਂ ਬਣਾਉਂਦੇ ਹਨ, "ਸਾਡੇ ਚੌਂਕੇ ਦੇ ਨੇੜੇ ਨਾ ਆਉਣਾ, ਕਿਤੇ ਚੌਂਕਾ ਭਿੱਟਿਆ ਨਾ ਜਾਵੇ, ਅਤੇ ਸਾਡਾ ਅੰਨ ਖਰਾਬ ਨਾ ਹੋ ਜਾਵੇ।" ਖਰਾਬ ਹੋਏ ਹੋਏ ਸਰੀਰ ਨਾਲ ਮੰਦੇ ਕੰਮ ਕਰਦੇ ਹਨ ਅਤੇ ਮਨ ਦੇ ਜੂਠੇ ਹੁੰਦਿਆਂ ਮੂੰਹ ਨਾਲ ਚੁਲੀਆਂ ਕਰਦੇ ਹਨ। ਹੇ ਨਾਨਕ ! ਤੂੰ ਤਾਂ ਇਹੋ

ਆਖ ਕਿ ਪਰਮਾਤਮਾ ਨੂੰ ਧਿਆਉਣਾ ਚਾਹੀਦਾ ਹੈ। ਸੱਚ ਦੀ ਪਰਾਪਤੀ ਤਾਂ ਹੀ ਹੋ ਸਕਦੀ ਹੈ ਜੇ ਹਿਰਦੇ ਦੀ ਪਵਿੱਤਰਤਾ ਹੋਵੇ। ੨।

## ਪਉੜੀ

ਚਿਤੈ ਅੰਦਰਿ ਸਭੁ ਕੋ ਵੇਖਿ ਨਦਰਿ ਹੇਠਿ ਚਲਾਇਦਾ।
ਆਪੇ ਦੇ ਵਡਿਆਈਆਂ ਆਪੇ ਹੀ ਕਰਮ ਕਰਾਇਦਾ॥
ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥
ਦਰਿ ਮੰਗਨਿ ਭਿਖ ਨ ਪਾਇਦਾ॥ ੧੬॥

**ਪਦ-ਅਰਥ** : ਚਿਤੈ ਅੰਦਰਿ—ਚਿਤ ਵਿਚ, ਧਿਆਨ ਵਿਚ। ਚਲਾਇਦਾ—ਚਲਾਉਂਦਾ, ਤੋਰਦਾ, ਕਾਰੇ ਲਾਉਂਦਾ। ਵਡਹੁ ਵਡਾ—ਵੱਡਿਆਂ ਤੋਂ ਵੱਡਾ। ਵਡ—ਵੱਡਾ। ਮੇਦਨੀ—ਪਿਰਥਵੀ,ਧਰਤੀ,ਸਰਿਸ਼ਟੀ। ਸਿਰੇ ਸਿਰਿ—ਆਪੋ ਆਪਣੇ, ਹਰੇਕ ਦੇ ਸਿਰ ਉਤੇ, ਥਾਉਂ ਥਾਈਂ। ਧੰਧੈ—ਕੰਮ ਵਿਚ। ਉਪੱਠੀ—ਪੁੱਠੀ। ਸੁਲਤਾਨ—ਬਾਦਸ਼ਾਹਾਂ ਨੂੰ। ਘਾਹੁ ਕਰਾਇਦਾ—ਕੱਖ ਜਿਨਾ ਹੌਲਾ ਕਰ ਦੇਂਦਾ ਹੈ। ਦਰਿ ਦਰ ਉਤੇ। ਮੰਗਨਿ ਮੰਗਦੇ ਹਨ। ਭਿਖ—ਭਿਛਿਆ, ਖੈਰ। ਨ ਪਾਇੰਦਾ—ਕੋਈ ਨਹੀਂ ਪਾਉਂਦਾ।

**ਅਰਥ** : ਸਭ ਕੋਈ ਪਰਮਾਤਮਾ ਦੇ ਧਿਆਨ ਵਿਚ ਹੈ, ਉਹ ਹਰੇਕ ਨੂੰ ਆਪਣੀ ਨਜ਼ਰ ਵਿਚ ਰੱਖ ਕੇ ਕੰਮ ਵਿਚ ਲਾਈ ਰੱਖਦਾ ਹੈ। ਪਰਮਾਤਮਾ ਆਪ ਹੀ ਜੀਵਾਂ ਨੂੰ ਵਡਿਆਈ ਦੇਂਦਾ ਹੈ, ਅਤੇ ਆਪ ਹੀ ਉਨ੍ਹਾਂ ਪਾਸੋਂ ਕਮ ਕਰਵਾਉਂਦਾ ਹੈ। ਵਾਹਿਗੁਰੂ ਤੋਂ ਵੱਡਾ (ਭਾਵ, ਸਭ ਤੋਂ ਵੱਡਾ ਹੈ), ਅਤੇ ਆਪਣੀ ਰਚੀ ਪਿਰਥਵੀ ਦੇ ਜੀਵਾਂ ਨੂੰ ਥਾਓਂ ਥਾਈਂ ਆਪੋ ਆਪਣੇ ਕੰਮ ਧੰਧੇ ਵਿਚ ਲਾਈ ਰੱਖਦਾ ਹੈ। ਜੇ ਉਹ ਮਿਹਰ ਦੀ ਨਜ਼ਰ ਮੋੜ ਲਵੇ (ਭਾਵ, ਕਰੋਪਵਾਨ ਹੋ ਜਾਵੇ), ਤਾਂ ਉਹ ਪਾਤਸ਼ਾਹਾਂ ਨੂੰ ਕੱਖਾਂ ਜਿਹੇ ਹੌਲੇ

ਕਰ ਦੇਂਦਾ ਹੈ: ਅਤੇ ਉਨ੍ਹਾਂ ਦੀ ਹਾਲਤ ਅਜੇਹੀ ਹੋ ਜਾਂਦੀ ਹੈ ਕਿ ਉਹ ਦਰ ਦਰ ਮੰਗਦੇ ਫਿਰਨ ਤਾਂ ਵੀ ਉਨ੍ਹਾਂ ਨੂੰ ਕੋਈ ਖੈਰ ਨਹੀਂ ਪਾਉਂਦਾ।

( ੧੭ )

ਸਲੋਕੁ ਮ: ੧

ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥
ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ ॥
ਵਢੀਅਹਿ ਹਥ ਦਲਾਲ ਕੇ ਮੁਸਫੀ ਇਹ ਕਰੇਇ ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥

**ਪਦ-ਅਰਥ** : ਮੋਹਾਕਾ—ਚੋਰ। ਮੁਹੈ—ਲੁੱਟੇ। ਮੁਹਿ—ਲੁਟ ਕੇ। ਪਿਤਰੀ—ਪਿਤਰਾਂ ਨੂੰ, ਪਿਓ ਦਾਦਾ, ਮਰ ਚੁਕੇ ਵਡਿਆਂ ਨੂੰ। ਅਗੈ—ਅਗਲੇ ਜਹਾਨੇ। ਵਸਤੁ—ਚੀਜ਼, ਸ਼ੈ। ਸਿਞਾਣੀਐ—ਪਛਾਣੀ ਜਾਵੇਗੀ। ਪਿਤਰੀ ਚੋਰ ਕਰੇਇ—ਪਿਤਰਾਂ ਨੂੰ ਚੋਰ ਬਣਾਵੇਗੀ। ਵਢੀਅਹਿ—ਵੱਢੇ ਜਾਣ। ਦਲਾਲ—ਬਰਾਹਮਣ ਜੋ ਹੋਰਨਾਂ ਦੇ ਪਿਤਰਾਂ ਨੂੰ ਪਦਾਰਥ ਪੁਚਾਉਣ ਲਈ ਦੱਛਣਾ ਲੈ ਕੇ ਵਿਚੋਲਾ ਬਣਦਾ ਹੈ। ਮੁਸਫੀ—ਇਨਸਾਫ। ਜਿ—ਜੋ ਕੁਝ। ਘਾਲੇ—ਕਮਾਉਂਦਾ ਹੈ।

**ਅਰਥ** : ਜੇ ਕੋਈ ਚੋਰ ਕਿਸੇ ਦੇ ਘਰੋਂ ਚੋਰੀ ਕਰ ਲਵੇ। (ਕਿਸੇ ਦਾ ਘਰ ਲੁੱਟ ਲਵੇ), ਅਤੇ ਘਰ ਲੁਟ ਕੇ ਚੋਰੀ ਦਾ ਮਾਲ ਆਪਣੇ ਪਿੱਤਰਾਂ ਨੂੰ ਦੇਵੇ, ਤਾਂ ਅਗਲੇ ਜਹਾਨੇ ਉਹ ਸ਼ੈ ਪਛਾਣੀ ਜਾਵੇਗੀ (ਕਿਉਂਕਿ ਜਿਨ੍ਹਾਂ ਦੇ ਘਰੋਂ ਮਾਲ ਚੁਰਾਇਆ ਲੁਟਿਆ ਗਿਆ ਸੀ, ਉਨ੍ਹਾਂ ਦੇ ਪਿੱਤਰ ਵੀ ਓਥੇ ਹੋਨਗੇ)। ਇਸ ਤਰ੍ਹਾਂ ਉਹ ਸ਼ੈ ਚੋਰੀ ਕਰਨ ਵਾਲੇ ਦੇ ਪਿੱਤਰਾਂ ਨੂੰ ਚੋਰ ਬਣਾਵੇਗੀ। ਇਸ ਹਾਲਤ ਵਿਚ ਇਨਸਾਫ ਇਹ ਹੋਣਾ ਚਾਹੀਦਾ ਹੈ ਕਿ ਬਰਾਹਮਣ ਵਿਚੋਲੇ ਦੇ, ਜਿਸ ਨੇ ਦਛਣਾ ਲੈ ਕੇ ਸ਼ੈ ਅਗਲੇ ਜਹਾਨੇ ਪਿੱਤਰਾਂ ਪਾਸ ਪੁਚਾਈ ਸੀ, ਹੱਥ ਵੱਢੇ ਜਾਣ। ਹੇ ਨਾਨਕ!

ਅਗਲੇ ਜਹਾਨ ਤਾਂ ਉਹੋ ਕੁਝ ਮਿਲਦਾ ਹੈ ਜੋ ਬੰਦਾ ਏਥੇ ਆਪ ਖੱਟਦਾ ਕਮਾਉਂਦਾ ਅਤੇ ਆਪਣੇ ਹਥੀਂ ਦੇਂਦਾ ਹੈ ।

ਮ: ੧

ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥
ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥ ੨ ॥

**ਪਦ-ਅਰਥ** : ਜੋਰੂ—ਇਸਤਰੀ । ਸਿਰਨਾਵਣੀ—ਨਹਾਉਣੀ, ਮਾਹਵਾਰੀ, ਕੱਪੜੇ, ਰਿਤੂ । ਵਾਰੋ ਵਾਰ—ਮੁੜ ਮੁੜ । ਹਰ ਮਹੀਨੇ । ਜੂਠੇ-ਝੂਠੇ ਦੇ । ਜੂਠਾ—ਝੂਠ । ਮੁਖਿ—ਮੂੰਹ ਵਿਚ । ਵਸੈ—ਵੱਸਦਾ ਹੈ । ਸੂਚੇ—ਸੁੱਚੇ, ਪਵਿਤਰ । ਏਹਿ—ਅਜੇਹੇ ਮਨੁੱਖ । ਨ ਆਖੀਅਹਿ—ਨਹੀਂ ਆਖੇ ਜਾਂਦੇ । ਬਹਨਿ—ਬੈਠਦੇ (ਬੈਠ ਜਾਂਦੇ) ਹਨ । ਜਿ—ਜਿਹੜੇ । ਸੇਈ—ਉਹੋ ਹੀ । ਜਿਨ ਮਨਿ—ਜਿਨ੍ਹਾਂ ਦੇ ਮਨ ਵਿਚ । ਸੋਇ—ਉਹ ਪਰਮਾਤਮਾ ।

**ਅਰਥ** : ਜਿਸ ਤਰ੍ਹਾਂ ਇਸਤਰੀ ਨੂੰ ਹਰ ਮਹੀਨੇ ਮੁੜ ਮੁੜ ਨਹਾ-ਉਣੀ (ਮਾਹਵਾਰੀ) ਆਉਂਦੀ ਹੈ (ਅਤੇ ਜਿਵੇਂ ਇਸਤਰੀ ਦੇ ਅੰਦਰੋਂ ਆਪੇ ਹੀ ਇਹ ਗੰਦਾ ਖੂਨ ਨਿਕਲਦਾ ਹੈ. ਤਿਵੇਂ ਝੂਠੇ ਮਨੁੱਖ ਦੇ ਮੂੰਹ ਵਿਚ ਸਦਾ ਝੂਠ ਵੱਸਦਾ ਹੈ । ਅਤੇ ਇਸ ਕਰਕੇ ਉਹ ਨਿਤ ਦੁਖੀ ਹੁੰਦਾ ਰਹਿੰਦਾ ਹੈ । ਅਜੇਹੇ ਮਨੁੱਖ ਸੁੱਚੇ ਨਹੀਂ ਆਖੇ ਜਾਂਦੇ ਜੋ ਨਿਰਾ ਪੂਰਾ ਸਰੀਰ ਨੂੰ ਧੋ ਕੇ ਬੈਠ ਜਾਂਦੇ ਹਨ । ਹੇ ਨਾਨਕ ! ਪਵਿੱਤਰ ਤਾਂ ਉਹੋ ਹੀ ਹਨ ਜਿਨ੍ਹਾਂ ਦੇ ਹਿਰਦੇ ਵਿਚ ਉਹ ਵਾਹਿਗੁਰੂ ਵੱਸਦਾ ਹੈ ।

ਪਉੜੀ

ਤੁਰੇ ਪਲਾਣੇ ਪਉਣ ਵੇਗ
ਹਰ ਰੰਗੀ ਹਰਮ ਸਵਾਰਿਆ ॥

ਕੋਠੇ ਮੰਡਪ ਮਾੜੀਆ
ਲਾਇ ਬੈਠੇ ਕਰਿ ਪਸਾਰਿਆ ॥
ਚੀਜ ਕਰਨਿ ਮਨਿ ਭਾਵਦੇ
ਹਰਿ ਬੁਝਨਿ ਨਾਹੀ ਹਾਰਿਆ ॥
ਕਰਿ ਫੁਰਮਾਇਸਿ ਖਾਇਆ
ਵੇਖਿ ਮਹਲਤਿ ਮਰਣੁ ਵਿਸਾਰਿਆ ॥
ਜਰੁ ਆਈ ਜੋਬਨਿ ਹਾਰਿਆ ॥ ੧੭ ॥

**ਪਦ-ਅਰਥ** : ਤੁਰੇ—ਘੋੜੇ। ਪਲਾਣੇ—ਕਾਠੀਆਂ ਸਮੇਤ। ਪਉਣ ਵੇਗ—ਹਵਾ ਦੇ ਵੇਗ ਵਾਲੇ, ਹਵਾ ਜਿਹੀ ਤਿਖੀ ਚਾਲ ਵਾਲੇ। ਹਰ ਰੰਗੀ—ਹਰ ਤਰ੍ਹਾਂ ਦੇ ਰੰਗਾਂ ਨਾਲ। ਹਰਮ—ਬੇਗਮਾਂ ਦੇ ਰਹਿਣ ਦੇ ਮਹਿਲ, ਰਣਵਾਸ। ਸਵਾਰਿਆ—ਸਜਾਏ ਹੋਏ ਹੋਣ। ਮੰਡਪ—ਮਹੱਲ, ਸ਼ਾਮਿਆਨੇ, ਲਾਇ ਬੈਠੇ ਕਰਿ ਪਸਾਰਿਆ—ਪਸਾਰਾ ਲੈ ਕੇ ਬੈਠੇ ਹੋਣ। ਚੀਜ—ਚੋਜ, ਮੌਜਾਂ,—ਤਮਾਸ਼ੇ। ਹਾਰਿਆ—ਹਾਰ ਜਾਂਦੇ ਹਨ। ਕਰਿ—ਕਰ ਕੇ। ਫੁਰਮਾਇਸ਼—ਹੁਕਮ। ਵੇਖਿ ਮਹਲਤਿ—ਮਹੱਲਾਂ ਨੂੰ ਵੇਖ ਕੇ। ਜਰੁ ਬੁਢੇਪਾ। ਜੋਬਨਿ ਹਾਰਿਆ—ਜਵਾਨੀ ਦੇ ਹਰ ਜਾਣ ਨਾਲ।

**ਅਰਥ** : ਜਿਨ੍ਹਾਂ ਪਾਸ ਕਾਠੀਆਂ ਨਾਲ ਸਜੇ ਹੋਏ ਹਵਾ ਵਰਗੀ ਤੇਜ਼ ਚਾਲ ਵਾਲੇ ਘੋੜੇ ਹੁੰਦੇ ਹਨ, ਜੋ ਆਪਣੇ ਰਣਵਾਸਾਂ ਨੂੰ ਕਈ ਤਰਾਂ ਦੀਆਂ ਸਜਾਵਟਾਂ ਨਾਲ ਪਸਾਰੇ ਪਸਾਰ ਕੇ ਬੈਠੇ ਹਨ, ਜੋ ਕੋਠੇ, ਮਹਿਲ, ਮਾੜੀਆਂ ਆਦਿਕ ਪਸਾਰੇ ਪਸਾਰ ਕੇ ਬੈਠੇ ਹਨ; ਜੋ ਮਨ ਭਾਉਂਦੀਆਂ ਮੌਜਾਂ ਲੁੱਟਦੇ ਹਨ, ਜੋ ਉਹ ਪਰਮਾਤਮਾ ਨੂੰ ਨਹੀਂ ਜਾਣਦੇ ਪਛਾਣਦੇ, ਤਾਂ ਉਹ ਆਪਣਾ ਮਨੁਖਾਂ ਜਨਮ ਹਾਰ ਬਹਿੰਦੇ (ਅਜਾਈਂ ਗੁਆ ਬਹਿੰਦੇ) ਹਨ। ਉਹ ਹੋਰਨਾਂ ਉਪਰ ਹੁਕਮ ਕਰ ਕਰ ਕੇ ਪਦਾਰਥ ਖਾਂਦੇ ਪੀਂਦੇ ਹਨ, ਅਤੇ ਆਪਣੇ ਮਹੱਲਾਂ ਨੂੰ ਵੇਖ ਕੇ ਮੌਤ ਨੂੰ ਭੁਲਾ ਦੇਂਦੇ ਹਨ, ਪਰ ਅੰਤ ਨੂੰ ਜਵਾਨੀ ਹਾਰ ਜਾਣ ਤੇ ਬੁਢੇਪਾ ਆ ਦਬਾਉਂਦਾ ਹੈ। ੧੭।

( ੧੮ )

ਸਲੋਕੁ ਮ, ੧

ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥
ਗੋਹੈ ਅਤੈ ਲਕੜੀ ਅੰਦਰਿ ਕੀੜਾ ਹੋਇ ॥
ਜੇਤੇ ਦਾਣੇ ਅਨ ਕੇ ਜੀਆ ਬਾਝੁ ਨ ਕੋਇ ॥
ਪਹਿਲਾਂ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
ਸੂਤਕੁ ਕਿਉਕਰਿ ਰਖੀਐ ਸੂਤਕੁ ਪਵੈ ਰਸੋਇ ॥
ਨਾਨਕ ਸੂਤਕੁ ਏਵ ਨ ਉਤਰੈ
ਗਿਆਨ ਉਤਾਰੇ ਧੋਇ ॥ ੧ ॥

**ਪਦ-ਅਰਥ** : ਸੂਤਕੁ—ਜੀਵਾਂ ਦੇ ਮਰਨ ਦੀ ਭਿਟ। ਸਭ ਤੈ—ਸਭ ਥਾਈਂ। ਜੇਤੇ—ਜਿੰਨੇ। ਜੀਆ ਬਾਝੁ—ਜੀਆਂ ਤੋਂ ਬਿਨਾਂ। ਪਹਿਲਾ—ਪਹਿਲਾਂ, ਸਭ ਤੋਂ ਪਹਿਲਾਂ। ਜਿਤੁ—ਜਿਸ ਨਾਲ। ਸਭੁ ਕੋਇ—ਸਭ ਕੋਈ, ਹਰ ਕੋਈ। ਰਸੋਇ—ਰਸੋਈ ਵਿਚ। ਏਵ—ਇਸ ਤਰ੍ਹਾਂ। ਉਤਾਰੇ ਧੋਇ—ਧੋ ਕੇ ਲਾਹ ਦੇਂਦਾ ਹੈ।

**ਅਰਥ** : ਜੇ ਸੂਤਕ ਮੰਨ ਲਈਏ (ਭਾਵ, ਜੇ ਇਹ ਮੰਨ ਲਈਏ ਕਿ ਜੀਵਾਂ ਦੇ ਜੰਮਣ ਮਰਨ ਨਾਲ ਭਿੱਟ ਪੈਦਾ ਹੋ ਜਾਂਦੀ ਹੈ) ਤਾਂ ਸੂਤਕ ਹਰ ਥਾਂ ਹੋਵੇਗਾ ਹਰ ਥਾਂ ਮੰਨਣਾ ਪਵੇਗਾ, ਜਿਵੇਂ ਗੋਹੇ ਤੇ ਲਕੜੀ ਵਿਚ, ਜਿਨਾਂ ਨੂੰ ਬਾਲਣ ਕਰ ਕੇ ਰਸੋਈ ਵਿਚ ਵਰਤਿਆ ਜਾਂਦਾ ਹੈ, ਕੀੜੇ ਹੁੰਦੇ ਹਨ, (ਜੋ ਚੁਲੇ ਆਦਿ ਦੀ ਅੱਗ ਵਿਚ ਸੜ ਕੇ ਮਰ ਜਾਂਦੇ ਹਨ)। ਅੰਨ ਦੇ ਜਿੰਨੇ ਦਾਣੇ ਹਨ ਉਨ੍ਹਾਂ ਵਿਚੋਂ ਕੋਈ ਵੀ ਜੀਵਾਂ ਤੋਂ ਖਾਲੀ ਨਹੀਂ। (ਰਿੰਨ੍ਹਣ ਪਕਾਉਣ ਨਾਲ ਉਹ ਮਰ ਜਾਂਦੇ ਹਨ)। ਸਭ ਤੋਂ ਪਹਿਲਾਂ ਪਾਣੀ ਆਪ ਵੀ ਜੀਵ ਹੈ ਜਿਸ ਨਾਲ ਹਰ ਕੋਈ ਹਰਿਆ ਭਰਿਆ ਰਹਿੰਦਾ ਹੈ। ਇਸ ਨੂੰ ਰਸੋਈ ਵਿਚ ਵਰਤਿਆਂ ਇਸ ਵਿਚਲੋ ਜੀਵ ਵੀ ਮਰ ਜਾਂਦੇ

ਹਨ) । ਤਾਂ ਸੂਤਕ ਕਿਵੇਂ ਰਖਿਆ ਜਾ ਸਕਦਾ ਹੈ ? ਸੂਤਕ ਤਾਂ ਸਾਡੀ ਰਸੋਈ ਵਿਚ ਹਰ ਵੇਲੇ ਹੀ ਪੈਂਦਾ ਰਹਿੰਦਾ ਹੈ । ਹੇ ਨਾਨਕ ! ਇਸੇ ਤਰਾਂ ਦੇ ਭਰਮਾਂ ਵਿਚ ਪਿਆਂ ਸੂਤਕ ਨਹੀਂ ਉਤਰਦਾ, ਇਸ ਨੂੰ ਪਰਮਾਤਮਾ ਦਾ ਗਿਆਨ ਧੋ ਕੇ ਲਾਹ ਸਕਦਾ ਹੈ ।

ਮ: ੧

ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥
ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ ॥ ੨ ॥

**ਪਦ-ਅਰਥ :** ਲੋਭੁ—ਲਾਲਚ । ਜਿਹਵਾ—ਜੀਭ, ਜ਼ਬਾਨ । ਕੂੜੁ—ਝੂਠ । ਅਖੀ—ਅੱਖਾਂ ਨੂੰ, ਅੱਖਾਂ ਲਈ । ਪਰ ਤ੍ਰਿਅ—ਪਰਾਈ ਇਸਤਰੀ ਦਾ ਰੂਪ । ਕੰਨੀ—ਕੰਨਾਂ ਲਈ, ਕੰਨਾਂ ਵਿਚ । ਕੰਨਿ—ਕੰਨ ਵਿਚ । ਲਾਇਤਬਾਰੀ—ਚੁਗਲੀ । ਪੈ ਖਾਹਿ—ਪਏ ਖਾਂਦੇ ਹਨ, ਸੁਣਦੇ ਹਨ । ਹੰਸਾ—ਰੂਹਾਂ । ਜਮਪੁਰਿ—ਜਮਪੁਰੀ, '

**ਅਰਥ :** ਮਨ ਦਾ ਸੂਤਕ (ਭਾਵ, ਮਨ ਨੂੰ ਭਿੱਟਣ ਵਾਲਾ) ਲਾਲਚ ਹੈ; ਜੀਭ ਦਾ ਸੂਤਕ (ਭਾਵ, ਜੀਭ ਨੂੰ ਭਿੱਟੀ ਹੋਈ ਬਣਾਉਣ ਵਾਲਾ) ਝੂਠ ਹੈ; ਪਰਾਇਆ ਧਨ ਅਤੇ ਪਰਾਈਆਂ ਇਸਤਰੀਆਂ ਦਾ ਰੂਪ ਮੰਦੀ ਨਜ਼ਰ ਨਾਲ ਵੇਖਣਾ ਅੱਖਾਂ ਲਈ ਸੂਤਕ ਜਾਂ ਭਿੱਟ ਦਾ ਕਾਰਨ ਹੈ; ਜਿਹੜੇ ਲੋਕ ਕੰਨਾਂ ਰਾਹੀਂ ਲੋਕਾਂ ਦੀ ਚੁਗਲੀ ਖਾਂਦੇ (ਸੁਣਦੇ) ਹਨ ਉਨ੍ਹਾਂ ਦੇ ਸਮਝੋ ਕੰਨਾਂ ਨੂੰ ਸੂਤਕ ਚਿੰਬੜਿਆ ਹੋਇਆ ਹੈ । ਹੇ ਨਾਨਕ ! ਇਹੋ ਜਿਹੇ ਆਦਮੀਆਂ ਦੀਆਂ ਰੂਹਾਂ ਬੱਝ ਕੇ ਨਰਕਾਂ ਨੂੰ ਜਾਂਦੀਆਂ ਹਨ ।

ਮ: ੧

ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥

ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ ॥
ਨਾਨਕ ਜਿਨ੍ਹੀ ਗੁਰਮੁਖਿ ਬੁਝਿਆ
ਤਿਨ੍ਹਾ ਸੂਤਕ ਨਾਹਿ ॥ ੩ ॥

**ਪਦ-ਅਰਥ** : ਦੂਜੇ—ਇਕ ਤੋਂ ਅਗਾਂਹ ਦੂਜੇ । ਦਿਤੋਨੁ—ਉਸ ਨੇ ਦਿੱਤਾ ਹੈ : ਸੰਬਾਹਿ—ਪੁਚਾ ਕੇ, ਅਪੜਾ ਕੇ । ਜਿਨੀ—ਜਿਨ੍ਹਾਂ ਨੇ । ਗੁਰਮੁਖਿ—ਗੁਰਮੁਖਤਾ ਕਰਕੇ ।

**ਅਰਥ** : ਹਰ ਤਰ੍ਹਾਂ ਦਾ ਸੂਤਕ, ਜੋ ਇਕ ਤੋਂ ਦੂਜੇ ਨੂੰ ਜਾ ਲਗਦਾ ਹੈ, ਭਰਮ ਵਹਿਮ ਹੀ ਹੈ । ਜੀਵਾਂ ਦਾ ਜੰਮਣਾ ਮਰਨਾ, ਜਿਸ ਤੋਂ ਸੂਤਕ ਪੈ ਜਾਂਦਾ ਮੰਨਿਆ ਜਾਂਦਾ ਹੈ, ਪਰਮਾਤਮਾ ਦਾ ਹੁਕਮ ਹੈ, ਇਸੇ ਹੁਕਮ ਜਾਂ ਭਾਣੇ ਅਨੁਸਾਰ ਹੀ ਜੀਵ ਜੰਮਦਾ ਤੇ ਮਰਦਾ ਹੈ । (ਖਾਣ ਪੀਣ ਵਿਚ ਕੋਈ ਭਿੱਟ ਨਹੀਂ ਹੋ ਸਕਦੀ), ਖਾਣਾ ਪੀਣਾ ਤਾਂ ਪਵਿੱਤਰ ਹੈ ਕਿਉਂਕਿ ਪਰਮਾਤਮਾ ਨੇ ਆਪ ਹੀ ਜੀਵਾਂ ਨੂੰ ਰਿਜਕ ਪੁਚਾਇਆ (ਮੁਹੱ-ਈਆ ਕੀਤਾ) ਹੈ । ਹੇ ਨਾਨਕ ! ਜਿਨ੍ਹਾਂ ਨੇ ਗੁਰਮੁਖਤਾ ਕਰਕੇ (ਭਾਵ, ਗੁਰਮੁਖ ਬਣ ਕੇ) ਇਹ ਗੱਲ ਸਮਝ ਲਈ ਹੈ, ਉਨ੍ਹਾਂ ਨੂੰ ਸੂਤਕ ਨਹੀਂ ਲੱਗਦਾ, ਉਹ ਸੂਤਕ ਨਹੀਂ ਮੰਨਦੇ ਮਨਾਉਂਦੇ ।

## ਪਉੜੀ

ਸਤਿਗੁਰ ਵਡਾ ਕਰਿ ਸਾਲਾਹੀਐ
ਜਿਸੁ ਵਿਚਿ ਵਡੀਆ ਵਡਿਆਈਆ ॥
ਸਹਿ ਮੇਲੈ ਤਾ ਨਦਰੀ ਆਈਆ ॥
ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥
ਕਰ ਹੁਕਮੁ ਮਸਤਕਿ ਹਥ ਧਰਿ
ਵਿਚਹੁ ਮਾਰਿ ਕਢੀਆ ਬੁਰਿਆਈਆ ॥
ਸਹਿ ਤੁਠੈ ਨਉਨਿਧੀ ਪਾਈਆ ॥ ੧੮ ॥

**ਪਦ ਅਰਥ** : ਵਡਾ ਕਰਿ—ਵੱਡਾ ਆਖ਼ ਕੇ। ਵਡੀਆ ਵਡਿਆ-ਈਆ—ਬੜੇ ਉੱਚੇ ਗੁਣ। ਸਹਿ—ਸ਼ਹੁ ਨੇ, ਮਾਲਕ ਨੇ, ਪਰਮਾਤਮਾ ਨੇ। ਮੇਲੇ—ਮਿਲਾਏ ਹਨ। ਨਦਰੀ ਆਈਆ—ਨਜ਼ਰ ਆਉਂਦੀਆਂ (ਦਿੱਸਦੀਆਂ) ਹਨ। ਮਸਤਕਿ—ਮਥੇ ਉਤੇ। ਧਰਿ—ਧਰ ਕੇ। ਸਹਿ ਤੁਠੈ—ਮਾਲਕ ਦੇ ਤੁੱਠਣ ਨਾਲ। ਨਉਨਿਧੀ—ਤਰ੍ਹਾਂ ਤਰ੍ਹਾਂ ਦੇ ਸੁਖਾਂ ਦੇ ਖਜ਼ਾਨੇ ਜੋ ਨੌਂ ਮੰਨੇ ਜਾਂਦੇ ਹਨ। ਪਾਈਆ—ਨੌ ਨਿਧੀਆਂ ਮਿਲਦੀਆਂ ਹਨ, ਨੌ ਖਜ਼ਾਨੇ ਮਿਲਦੇ ਹਨ।

**ਅਰਥ** : ਸਤਿਗੁਰੂ ਨੂੰ ਵੱਡਾ ਆਖ ਕੇ ਸਲਾਹੁਣਾ ਚਾਹੀਦਾ ਹੈ, ਕਿਉਂਕਿ ਉਸ ਵਿਚ ਬਹੁਤ ਉੱਚੇ ਗੁਣ ਹਨ। ਜਿਨ੍ਹਾਂ ਨੂੰ ਮਾਲਕ ਪਰਮਾਤਮਾ ਨੇ ਗੁਰੂ ਨਾਲ ਮਿਲਾਇਆ ਹੈ, ਉਨ੍ਹਾਂ ਨੂੰ ਇਹ ਗੁਣ ਅੱਖੀਂ ਦਿਸਦੇ ਹਨ, ਅਤੇ ਜਦ ਉਸ ਗੁਰੂ ਨੂੰ ਭਾਵੇ ਜਾਂ ਮਨਜ਼ੂਰ ਹੋਵੇ, ਤਾਂ ਉਹ ਗੁਣ ਉਨ੍ਹਾਂ ਦੇ ਅੰਦਰ ਵੀ ਆ ਵੱਸਦੇ ਹਨ। ਪਰਮਾਤਮਾ ਨੇ ਉਨ੍ਹਾਂ ਦੇ ਮਥੇ ਉਤੇ ਹੱਥ ਰੱਖ ਕੇ ਅਤੇ ਹੁਕਮ ਕਰ ਕੇ (ਆਪਣੇ ਹੁਕਮ ਨਾਲ) ਉਨ੍ਹਾਂ ਦੇ ਮਨ ਵਿਚੋਂ ਔਗੁਣਾਂ ਬੁਰਿਆਈਆਂ ਨੂੰ ਕੱਢ ਦਿਤਾ। ਮਾਲਕ ਪਰਮਾਤਮਾ ਦੇ ਤੁੱਠਣ ਨਾਲ ਹਰ ਪਰਕਾਰ ਦੇ ਸੁਖਾਂ ਦੇ ਸਾਧਨ ਪਰਾਪਤ ਹੋ ਗਏ। ੧੮।

## (੧੯)

### ਸਲੋਕੁ ਮ: ੧

ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ।
ਸੁਚ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥
ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ॥
ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ॥
ਪੰਜਵਾ ਪਾਇਆ ਘਿਰਤੁ॥ ਤਾ ਹੋਆ ਪਾਕੁ ਪਵਿਤੁ॥

ਧਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥
ਜਿਤੁ ਮੁਖਿ ਨਾਮੁ ਨ ਉਚਰਹਿ ਬਿਨੁ ਨਾਵੈ ਰਸ ਖਾਹਿ ॥
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥ ੮ ॥

**ਪਦ-ਅਰਥ** ; ਪਹਿਲਾ—ਪਹਿਲਾਂ। ਸੁਚਾ ਆਪਿ ਹੋਇ—ਆਪ ਸੁੱਚਾ ਹੋ ਕੇ । ਸੁਚੈ—ਸੁੱਚੇ ਚੌਂਕੇ ਵਿਚ । ਸੁਚੇ—ਸੁੱਚੇ (ਪਵਿਤਰ) ਭੋਜਨ ਦੇ ਥਾਲ ਕੌਲੀਆਂ ਆਦਿ। ਕੋਇ ਨ ਭਿਟਿਓ ਜਾਇ—ਜਿਸ ਨੂੰ ਕਿਸੇ ਨੇ ਪਾਸ ਜਾ ਕੇ ਭਿਟਿਆਂ ਨਹੀਂ। ਜੇਵਿਆ—ਖਾਧਾ। ਕੁਹਥੀ ਜਾਈ—ਗੰਦੇ ਥਾ ਤੇ। ਦੋਖੁ—ਦੋਸ਼, ਉਲਾਹਮਾ। ਦੇਵਤਾ—ਪਵਿੱਤਰ ਹਸਤੀ, ਪੂਜਣ-ਯੋਗ: ਪਵਿਤਰ ਪਦਾਰਥ। ਬੈਸੰਤਰੁ—ਅੱਗ। ਘਿਰਤ—ਘਿਓ। ਪਾਕੁ—ਪਕਾਈ ਹੋਈ ਸ਼ੈ, ਪਕਵਾਨ। ਤਨੁ—ਸਰੀਰ (ਇਨ੍ਹਾਂ ਪਵਿੱਤਰ ਸ਼ੈਆਂ ਤੋਂ ਬਣੇ ਭੋਜਨ ਦਾ)। ਗਡਿਆ—ਰਲਿਆ ਮਿਲਿਆ। ਤਿਤੁ—ਉਸ ਉੱਤੇ। ਜਿਤੁ ਮੁਖਿ--ਜਿਸ ਮੂੰਹ ਨਾਲ। ਉਚਰਹਿ—ਉਚਰਦੇ। ਰਸ ਖਾਰਿ-ਸੁਆਦਲੇ ਪਦਾਰਥ ਖਾਂਦੇ ਹਨ। ਏਵੈ—ਇਸ ਤਰ੍ਹਾਂ।

**ਅਰਥ** ; ਬਰਾਹਮਣ ਪਹਿਲਾਂ ਤਾਂ ਆਪ ਨ੍ਹਾ ਧੋ ਕੇ ਸੁੱਚਾ ਹੋ ਕੇ ਚੌਂਕੇ ਵਿਚ ਆ ਬੈਠਦਾ ਹੈ, ਫਿਰ ਉਸ ਦੇ ਅੱ ਪਰੋਸੇ ਹੋਏ ਸੁੱਚੇ ਥਾਲ ਲਿਆ ਰਖੀਦੇ ਹਨ ਜਿਨ੍ਹਾਂ ਥਾਲਾਂ ਆਦਿ ਨੂੰ ਕਿਸੇ ਨੇ ਪਾਸ ਜਾ ਕੇ ਭਿੱਟਿਆ ਨਹੀਂ ਹੁੰਦਾ। ਬਰਾਹਮਣ ਫੇਰ ਹੱਥ ਧੋ ਕੇ ਸੁਚਾ ਹੋ ਕੇ ਉਸ ਭੋਜਨ ਨੂੰ ਖਾਂਦਾ ਹੈ ਅਤੇ ਖਾ ਕੇ ਸਲੋਕ ਪੜ੍ਹਨ ਲਗ ਪੈਂਦਾ ਹੈ। ਇਹ ਭੋਜਨ ਫੇਰ ਵਿਸ਼ਟੈ ਦੀ ਸ਼ਕਲ ਵਿਚ ਗੰਦੀ ਥਾਂ ਤੇ ਸੁਟਿਆ ਜਾਂਦਾ ਹੈ। ਉਸ ਪਵਿੱਤਰ ਭੋਜਨ ਨੂੰ ਇਸ ਤਰ੍ਹਾਂ ਗੰਦੇ ਥਾਂ ਸੁੱਟਣ ਦੇ ਲਾਇਕ ਕਰਨ ਦਾ ਦੋਸ਼ ਕਿਸ ਤੇ ਆਇਆ ? ਅੰਨ, ਪਾਣੀ, ਅੱਗ ਤੇ ਲੂਣ ਚਾਰੇ ਦੇਵਤੇ. ਭਾਵ, ਪਵਿੱਤਰ ਪਦਾਰਥ ਹਨ, ਪੰਜਵਾਂ ਘਿਉ ਵੀ ਪਵਿਤਰ ਹੈ ਜੋ ਇਹਨਾਂ ਚਹੁੰਆਂ ਵਿਚ ਪਾਈਦਾ ਹੈ। ਤਾਂ ਇਹਨਾਂ ਪੰਜਾਂ ਤੋਂ ਬੜਾ ਪਵਿੱਤਰ ਭੋਜਨ ਤਿਆਰ ਹੁੰਦਾ ਹੈ। ਪਰ ਇਹਨਾਂ ਦੇਵਤਿਆਂ ਦੇ ਇਸ ਸਰੀਰ ਨੂੰ

[ਭਾਵ, ਇਹਨਾਂ ਪੰਜਾਂ ਤੋਂ ਤਿਆਰ ਹੋਏ ਪਵਿਤਰ ਭੋਜਨ ਨੂੰ] ਪਾਪੀ ਮਨੁਖ ਨਾਲ ਸੰਗਤ ਹੁੰਦੀ ਹੈ, ਤਾਂ ਉਹ ਗੰਦਾ ਹੋ ਜਾਂਦਾ ਹੈ ਤੇ ਉਸ ਉਤੇ ਥੁੱਕਾਂ ਪੈਂਦੀਆਂ ਹਨ। ਹੇ ਨਾਨਕ! ਏਸੇ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਜਿਸ ਮੂੰਹ ਨਾਲ ਮਨੁਖ ਨਾਮ ਨਹੀਂ ਸਿਮਰਦੇ, ਅਤੇ ਨਾਮ ਸਿਮਰਨ ਤੋਂ ਬਿਨਾਂ ਹੀ ਸੁਆਦਲੇ ਪਦਾਰਥ ਖਾਂਦੇ ਹਨ, ਉਸ ਮੂੰਹ ਉਤੇ ਵੀ ਥੁਕਾਂ [ਫਿਟਕਾਰਾਂ] ਪੈਂਦੀਆਂ ਹਨ।

ਮ ੧

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥
ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥
ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥ ੨ ॥

**ਪਦ ਅਰਥ** : ਭੰਡ—ਭਾਂਡਾ, ਪਾਤਰ, ਭਾਵ ਇਸਤਰੀ ਜੋ ਸੰਤਾਨ ਪੈਦਾ ਕਰਨ ਦਾ ਸ਼ੁਭ ਪਾਤਰ ਹੈ। ਭੰਡਿ—ਇਸਤਰੀ ਤੋਂ। ਜੰਮੀਐ—ਜੰਮੀਦਾ ਹੈ। ਨਿੰਮੀਐ—ਨਿੰਮੀਦਾ ਹੈ. ਗਰਭ ਵਿਚ ਪਰਾਣੀ ਦਾ ਸਰੀਰ ਬਣਦਾ ਹੈ। ਮੰਗਣੁ—ਮੰਗਣੀ, ਕੁੜਮਾਈ। ਭੰਡਹੁ—ਇਸਤਰੀ ਤੋਂ, ਇਸਤਰੀ ਦੀ ਰਾਹੀਂ। ਰਾਹੁ—ਰਸਤਾ, ਸਿਲਸਿਲਾ, ਮਨੁਖ ਸ਼੍ਰੇਣੀ ਦਾ ਸਿਲਸਿਲਾ। ਭਾਲੀਐ—ਲੱਭੀਦਾ ਹੈ, ਹੋਰ ਇਸਤਰੀ ਦੀ ਭਾਲ ਕਰੀਦੀ ਹੈ। ਬੰਧਾਨੁ—ਬੰਧੇਜ, ਕਾਇਮੀ ਰਿਸ਼ਤੇਦਾਰੀ। ਜਿਤੁ—ਜਿਸ ਤੋਂ।

ਜੰਮਹਿ—ਜੰਮਦੇ ਹਨ । ਰਾਜਾਨ—ਰਾਜੇ, ਵੱਡੇ ਲੋਕ, ਬਜ਼ੁਰਗ । ਬਾਝੁ—ਬਿਨਾਂ । ਬਾਹਰਾ—ਬਿਨਾਂ, ਬਾਹਰ ਰਹਿਣ ਵਾਲਾ । ਸਾਲਾਹੀਐ—ਪਰਮਾਤਮਾ ਦਾ ਜੱਸ ਕਰੀਏ । ਭਾਗਾਰਤੀ—ਭਾਗਾਂ ਦੀ ਲਾਲੀ, ਭਾਗਾਂ ਕਰਕੇ ਚਿਹਰੇ ਦੀ ਲਾਲ ਰੰਗਤ । ਚਾਰਿ—ਸੁੰਦਰ । ਤਿਤੁ ਸਚੈ ਦਰਬਾਰਿ—ਉਸ ਸੱਚੇ ਦਰਬਾਰ ਵਿਚ ।

**ਅਰਥ** : ਇਸਤਰੀ ਤੋਂ ਹੀ ਜੰਮੀਦਾ (ਜਨਮ ਲਈਦਾ) ਹੈ; ਇਸਤਰੀ ਵਿਚ ਹੀ ਪਰਾਣੀ ਦਾ ਸਰੀਰ ਬਣਦਾ ਹੈ । ਇਸਤਰੀ ਨਾਲ ਹੀ ਮੰਗਣੀ ਤੇ ਵਿਆਹ ਹੁੰਦਾ ਹੈ । ਇਸਤਰੀ ਤੋਂ ਹੀ ਹੋਰਨਾਂ ਨਾਲ ਸੰਬੰਧ ਬਣਦਾ ਹੈ, ਇਸਤਰੀ ਤੋਂ ਹੀ ਮਨੁਖ ਸ਼ਰੇਣੀ ਦਾ ਸਿਲਸਿਲਾ ਚਲਦਾ ਹੈ । ਜੇ ਇਕ ਇਸਤਰੀ ਮਰ ਜਾਵੇ, ਤਾਂ ਹੋਰ ਇਸਤਰੀ ਲੱਭੀਦੀ ਹੈ । ਇਸਤਰੀ ਰਾਹੀਂ ਹੀ ਮਨੁਖਾਂ ਸਮਾਜ ਦਾ ਬੰਧੇਜ ਜਾਂ ਇਸਥਿਤੀ ਹੁੰਦੀ ਹੈ (ਭਾਵ, ਇਸਤਰੀ ਦੇ ਹੋਣ ਨਾਲ ਹੀ ਮਨੁਖ ਦਾ ਘਰ ਬੱਝਦਾ ਹੈ ਅਤੇ ਬਰਾਦਰੀ ਜਾਂ ਸਮਾਜ ਦੇ ਰਿਸ਼ਤੇ ਕਾਇਮ ਹੁੰਦੇ ਹਨ) । ਉਸ ਨੂੰ (ਭਾਵ, ਇਸਤਰੀ ਨੂੰ) ਨੀਵਾਂ ਜਾਂ ਮੰਦਾ ਕਿਵੇਂ ਆਖ ਸਕਦੇ ਹਾਂ ਜਿਸ ਤੋਂ ਵੱਡੇ ਵੱਡੇ ਲੋਕ (ਭਾਵ, ਪੀਰ, ਪੈਗੰਬਰ, ਅਵਤਾਰ, ਰਾਜੇ ਆਦਿ) ਪੈਦਾ ਹੁੰਦੇ ਹਨ ? ਇਸਤਰੀ ਤੋਂ ਹੀ ਇਸਤਰੀ ਪੈਦਾ ਹੁੰਦੀ ਹੈ । ਕੋਈ ਵੀ ਅਜੇਹਾ ਨਹੀਂ ਜੋ ਇਸਤਰੀ ਤੋਂ ਬਿਨਾਂ ਪੈਦਾ ਹੋਇਆ ਹੋਵੇ (ਜੋ ਇਸਤਰੀ ਤੋਂ ਨਾ ਪੈਦਾ ਹੋਇਆ ਹੋਵੇ । ਹੇ ਨਾਨਕ ! ਕੇਵਲ ਇਕ ਸੱਚਾ ਰਬ ਹੈ ਜੋ ਇਸਤਰੀ ਤੋਂ ਨਹੀਂ ਜੰਮਿਆ । ਜੋ ਵੀ (ਭਾਵੇਂ ਇਸਤਰੀ ਤੇ ਭਾਵੇਂ ਪੁਰਸ਼) ਆਪਣੇ ਮੂੰਹ ਨਾਲ ਸਦਾ ਪਰਮਾਤਮਾ ਦਾ ਜੱਸ ਕਰਦਾ ਹੈ, ਉਸ ਦੇ ਮੂੰਹ (ਚਿਹਰੈ) ਉਪਰ ਭਾਗਾਂ ਦੀ ਲਾਲੀ ਹੁੰਦੀ ਹੈ । ਹੇ ਨਾਨਕ ! ਸੱਚੇ ਰੱਬ ਦੇ ਦਰਬਾਰ ਵਿਚ ਵੀ ਇਹੋ ਜਿਹੇ ਮੂੰਹ ਹੀ ਸੋਹਣੇ ਲੱਗਦੇ ਹਨ । ੨ ।

## ਪਉੜੀ

**ਸਭੁ ਕੋ ਆਖੈ ਆਪਣਾ**
**ਜਿਸੁ ਨਾਹੀ ਸੋ ਚੁਣਿ ਕਢੀਐ ॥**

ਕੀਤਾ ਆਪੋ ਆਪਣਾ
ਆਪੇ ਹੀ ਲੇਖਾ ਸੰਢੀਐ ॥
ਜਾ ਰਹਣਾ ਨਾਹੀ ਐਤੁ ਜਗਿ
ਤਾ ਕਾਇਤੁ ਗਾਰਬਿ ਹੰਢੀਐ ॥
ਮੰਦਾ ਕਿਸੈ ਨ ਆਖੀਐ
ਪੜਿ ਆਖਰੁ ਏਹੋ ਬੁਝੀਐ ॥
ਮੂਰਖੈ ਨਾਲਿ ਨ ਲੁਝੀਐ ॥ ੧੯ ॥

**ਪਦ-ਅਰਥ** : ਸੰਢੀਐ—ਹਿਸਾਬ ਚੁਕਾਈਦਾ ਹੈ, ਭਰੀਦਾ ਹੈ। ਐਤੁ ਜਗਿ—ਐਸ (ਇਸ) ਜਗਤ ਵਿਚ। ਕਾਇਤੁ—ਕਾਹਨੂੰ, ਕਿਉਂ। ਗਾਰਬਿ—ਗਰਭ ਵਿਚ, ਹੰਕਾਰ ਵਿਚ। ਹੰਢੀਐ—ਪਏ ਫਿਰੀਏ, ਖਪੀਏ। ਲੁਝੀਐ—ਝਗੜੀਏ।

**ਅਰਥ** : ਹਰ ਕੋਈ (ਕੀ ਮਰਦ ਤੇ ਕੀ ਤੀਵੀਂ) ਰੱਬ ਨੂੰ ਆਪਣਾ ਕਰਕੇ ਮੰਨਦਾ ਹੈ; ਤੁਸੀਂ ਕੋਈ ਅਜੇਹਾ ਪਰਾਣੀ ਚੁਣ ਕੇ ਵੱਖ ਕਰ ਕੇ ਦਸੋ ਖਾਂ ਭਲਾ, ਜਿਸ ਦਾ ਰੱਬ ਨਹੀਂ। ਹਰੇਕ (ਇਸਤਰੀ ਮਰਦ) ਨੂੰ ਆਪੋ ਆਪਣੇ ਕੀਤੇ ਕਰਮਾਂ ਦਾ ਲੇਖਾ ਆਪ ਹੀ ਦੇਣਾ ਭਰਨਾ ਪੈਂਦਾ ਹੈ। ਜਦ ਇਸ ਜਗਤ ਵਿਚ ਸਦਾ ਰਹਿਣਾ ਹੀ ਨਹੀਂ, ਤਾਂ ਕਿਉਂ ਹੰਕਾਰ ਵਿਚ ਪਏ ਫਿਰੀਏ ਜਾਂ ਖਪਦੇ ਫਿਰੀਏ? ਕੇਵਲ ਇਹ ਅੱਖਰ (ਭਾਵ ਉਪਦੇਸ਼) ਪੜ੍ਹ ਕੇ ਸਮਝ ਲਈਏ ਕਿਸੇ ਨੂੰ ਮੰਦਾ ਨਹੀਂ ਆਖਣਾ ਚਾਹੀਦਾ ਅਤੇ ਮੂਰਖ ਨਾਲ ਨਹੀਂ ਝਗੜਨਾ ਚਾਹੀਦਾ। ੧੯।

(੨੦)

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥

ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥

**ਪਦ-ਅਰਥ** : ਫਿਕੈ ਬੋਲਿਐ—ਫਿੱਕਾ (ਰੁੱਖਾ) ਬੋਲਣ ਨਾਲ। **ਫਿਕੋ**—ਫਿੱਕਾ ਹੀ ਸਦੀਐ—ਆਖਿਆ ਜਾਂਦਾਂ ਹੈ। ਫਿਕੇ—ਰੁਖਾ ਬੋਲਣ ਵਾਲੇ ਦੀ। ਸੋਇ—ਸ਼ੁਹਰਤ, ਲੋਕਾਂ ਦੀ ਰਾਇ। ਪਾਣਾ—ਜੁੱਤੀਆਂ।

**ਅਰਥ** : ਹੇ ਨਾਨਕ : ਰੁੱਖੇ ਬਚਨ ਆਖਣ ਨਾਲ ਮਨੁਖ ਦਾ ਤਨ ਤੇ ਮਨ ਦੋਵੇਂ ਰੁੱਖੇ ਹੋ ਜਾਂਦੇ ਹਨ (ਭਾਵ, ਸਰੀਰ ਦਾ ਰੂਪ ਵਿਗੜ ਜਾਂਦਾ ਹੈ ਅਤੇ ਦਿਲ ਵਿਚੋਂ ਪ੍ਰੇਮ ਉੱਡ ਜਾਂਦਾ ਹੈ) ਰੁੱਖਾ ਬੋਲਣ ਵਾਲੇ ਨੂੰ ਲੋਕ ਵੀ ਰੁੱਖੇ ਬਚਨਾਂ ਨਾਲ ਹੀ ਬੁਲਾਉਂਦੇ ਹਨ ਅਤੇ ਰੁੱਖੇ ਆਦਮੀ ਦੀ ਸ਼ੁਹਰਤ ਵੀ ਰੁੱਖੀ ਹੋ ਜਾਂਦੀ ਹੈ। ਰੁੱਖਾ ਬੋਲਣ ਵਾਲਾ ਆਦਮੀ ਰੱਬ ਦੀ ਦਰਗਾਹੋਂ ਧੱਕਿਆ ਰੱਦਿਆ ਜਾਂਦਾ ਹੈ, ਅਤੇ ਉਸ ਦੇ ਮੂੰਹ ਉਤੇ ਥੁੱਕਾਂ (ਫਿਟਕਾਰਾਂ) ਪੈਂਦੀਆਂ ਹਨ। ਰੁੱਖੇ ਮਨੁਖ ਨੂੰ ਮੂਰਖ ਆਖਿਆ ਜਾਂਦਾ ਹੈ ਅਤੇ ਉਸ ਨੂੰ ਜੁੱਤੀਆਂ ਦੀ ਮਾਰ ਪੈਂਦੀ ਹੈ। ੧।

ਮ : ੧।

ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆਂ ਅੰਦਰਿ ਫੈਲੁ ॥
ਅਠਸਠਿ ਤੀਰਥ ਜੇ ਨਾਵਹਿ ਉਤਰੇ ਨਾਹੀ ਮੈਲੁ ॥
ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥
ਤਿਨ੍ ਨੇਹੁ ਲਗਾ ਰਬ ਸੇਤੀ ਦੇਖਣੇ ਵੀਚਾਰਿ ॥
ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹਿ ॥
ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ॥
ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲੁ ॥
ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥੨॥

**ਪਦ-ਅਰਥ** : ਪੈਜ—ਇੱਜ਼ਤ, ਨਾਮਵਰੀ । ਫੇਲੁ—ਪਸਾਰਾ,ਵਿਖਾਵਾ । ਪਟੁ—ਰੇਸ਼ਮ । ਗੁਦੜੁ—ਗੋਦੜਾ, ਲੀਰਾਂ ਦਾ ਕੱਪੜਾ। ਤੇ—ਉਹ । ਸੰਸਾਰਿ—ਸੰਸਾਰ ਵਿਚ। ਨੇਹੁ—ਪ੍ਰੇਮ। ਸੇਤੀ—ਨਾਲ। ਦੇਖਣੇ ਵੀਚਾਰਿ—ਵੇਖਣ ਦੇ ਵਿਚਾਰ ਨਾਲ, ਦਰਸ਼ਨ ਕਰਨ ਦੇ ਖਿਆਲ ਨਾਲ। ਕਿਸੈ ਕੇਰੀ-ਕਿਸੇ ਦੀ। ਨਾਹ-ਖਸਮ। ਦਰਿ-ਦਰ ਤੋਂ। ਵਾਟ ਉਪਰਿ-ਰਾਹ ਵਿਚ। ਜਬੈ—ਜਦ। ਦੇਇ—ਦੇਵੇ, ਦੇਂਦਾ ਹੈ। ਦੀਬਾਨੁ—ਅਦਾਲਤ। ਹਮਾ ਤੁਮਾ—ਹਾਰੀ ਸਾਰੀ। ਜਿਉ ਤੇਲੁ—ਜਿਵੇਂ ਤੇਲ ਪੀੜੀਦਾ (ਪੀੜ ਕੇ ਕੱਢੀ ਦਾ ਹੈ।

**ਅਰਥ** : ਜੋ ਮਨੁਖ ਮਨੋਂ ਤਾਂ ਝੂਠੇ ਹਨ, ਪਰ ਬਾਹਰੋਂ ਕੂੜੀ ਇੱਜ਼ਤ ਬਣਾਈ ਬੈਠੇ ਹਨ, ਅਤੇ ਜਗਤ ਵਿਚ ਵਿਖਾਵਾ ਬਣਾ ਰੱਖਦੇ ਹਨ, ਉਹ ਭਾਵੇਂ ਅਠਾਹਠ (ਭਾਵ ਸਾਰੇ ਹੀ) ਤੀਰਥਾਂ ਉਤੇ ਜਾ ਕੇ ਇਸ਼ਨਾਨ ਕਰਨ ਉਨ੍ਹਾਂ ਦੇ ਅੰਦਰ ਦੀ ਕਪਟ ਦੀ ਮੈਲ ਨਹੀਂ ਉੱਤਰਦੀ। ਦੂਜੇ ਪਾਸੇ ਜਿਨ੍ਹਾਂ ਦੇ ਅੰਦਰ ਰੇਸ਼ਮ ਹੁੰਦਾ ਹੈ (ਭਾਵ, ਜਿਨ੍ਹਾਂ ਦੇ ਹਿਰਦੇ ਵਿਚ ਪ੍ਰੇਮ, ਤਰਸ ਆਦਿ ਕੋਮਲ ਗੁਣ ਹੁੰਦੇ ਹਨ), ਅਤੇ ਜਿਨ੍ਹਾਂ ਨੇ ਬਾਹਰ ਗੁੱਦੜ ਪਾਇਆ ਹੁੰਦਾ ਹੈ ਜਾਂ ਲੀਰਾਂ ਲਮਕਾਈਆਂ ਹੁੰਦੀਆਂ ਹਨ (ਭਾਵ, ਬਾਹਰੋਂ ਰੁੱਖੇ ਜਾਪਦੇ ਹਨ), ਜਗਤ ਵਿਚ ਉਹ ਬੰਦੇ ਚੰਗੇ (ਨੇਕ) ਹਨ। ਪਰ-ਮਾਤਮਾ ਦੇ ਦਰਸ਼ਨ ਕਰਨ ਦੇ ਖਿਆਲ ਨਾਲ ਉਨ੍ਹਾਂ ਦਾ ਪਿਆਰ ਉਹਦੇ ਨਾਲ ਲੱਗਾ ਹੁੰਦਾ ਹੈ (ਭਾਵ, ਉਹ ਰੱਬ ਨਾਲ ਪਿਆਰ ਇਸ ਖਿਆਲ ਨਾਲ ਕਰਦੇ ਹਨ ਕਿ ਉਸ ਦੇ ਦਰਸ਼ਨ ਕਰਨੇ ਹਨ, ਹੋਰ ਕੋਈ ਖਾਹਿਸ਼ ਨਹੀਂ ਹੁੰਦੀ)। ਉਹ ਲੋਕ ਵਾਹਿਗੁਰੂ ਦੇ ਪ੍ਰੇਮ ਵਿਚ ਰੱਤੇ ਹੋਏ ਕਦ ਹੱਸਦੇ ਹਨ ਪ੍ਰੇਮ ਵਿਚ ਹੀ ਕਦੇ ਰੋ ਪੈਂਦੇ ਹਨ, ਅਤੇ ਪ੍ਰੇਮ ਵਿਚ ਹੀ ਕਦੇ ਮਸਤ ਹੋ ਕੇ ਚੁੱਪ ਕਰ ਬਹਿੰਦੇ ਹਨ। ਉਨ੍ਹਾਂ ਨੂੰ ਸੱਚੇ ਮਾਲਕ ਵਾਹਿਗੁਰੂ ਤੋਂ ਬਿਨਾ ਕਿਸੇ ਦੀ ਮੁਥਾਜੀ ਪਰਵਾਹ ਨਹੀਂ ਹੁੰਦੀ। ਜ਼ਿੰਦਗੀ ਰੂਪ ਰਾਹੇ ਪਏ ਉਹ ਲੋਕ ਰੱਬ ਦੇ ਦਰ ਤੋਂ ਹੀ ਰੋਜ਼ੀ ਰੁਜ਼ਗਾਰ (ਭਾਵ, ਖਾਧ ਖੁਰਾਕ) ਮੰਗਦੇ ਹਨ; ਜਦ ਉਹ ਦੇਂਦਾ ਹੈ, ਤਾਂ ਖਾਂਦੇ ਹਨ। ਓਹ ਜਾਣਦੇ ਹਨ ਕਿ ਦਰਬਾਰ ਇਕੋ ਹੈ ਜਿਥੋਂ ਹੁਕਮ ਨਿਕਲਦਾ ਹੈ

ਅਤੇ ਹੁਕਮ ਲਿਖਣ ਵਾਲੀ ਕਲਮ ਵੀ ਇੱਕੋ ਹੈ (ਭਾਵ, ਪਰਮਾਤਮਾ ਆਪ ਹੀ ਫ਼ੈਸਲਾ ਕਰਨ ਵਾਲਾ ਅਤੇ ਆਪ ਹੀ ਹੁਕਮ ਲਿਖਣ ਵਾਲਾ ਹੈ); ਉਸ ਦੇ ਦਰ ਹਾਰੀ ਸਾਰੀ ਦਾ ਮੇਲ ਹੁੰਦਾ ਹੈ (ਭਾਵ, ਵੱਡੇ ਨਿੱਕੇ ਸਭ ਨਾਲ ਇੱਕੋ ਜਿਹਾ ਸਲੂਕ ਹੁੰਦਾ ਹੈ)। ਹੇ ਨਾਨਕ ! ਰੱਬ ਆਪਣੇ ਦਰਬਾਰ ਵਿਚ ਸਭ ਤੋਂ ਕੀਤੇ ਕਰਮਾਂ ਦਾ ਲੇਖਾ ਮੰਗਦਾ ਹੈ, ਅਤੇ ਮੰਦੇ ਸਾਬਤ ਹੋਣ ਵਾਲਿਆ ਨੂੰ ਇਉਂ ਪੀੜ ਸੁੱਟਦਾ ਹੈ ਜਿਵੇਂ ਤੇਲ ਪੀੜੀਦਾ ਹੈ (ਭਾਵ, ਮੰਦਿਆ ਵਿਚੋਂ ਮੰਦੇ ਸੰਸਕਾਰ ਕੱਢਣ ਲਈ ਉਨ੍ਹਾਂ ਨੂੰ ਕਰੜੇ ਦੁੱਖਾਂ ਵਿਚ ਪਾਉਂਦਾ ਹੈ।

## ਪਉੜੀ

ਆਪੇ ਹੀ ਕਰਣਾ ਕੀਓ
ਕਲ ਆਪੇ ਹੀ ਤੈ ਧਾਰੀਐ ॥
ਦੇਖਹਿ ਕੀਤਾ ਆਪਣਾ
ਧਰਿ ਕਚੀ ਪਕੀ ਸਾਰੀਐ ॥
ਜੋ ਆਇਆ ਸੋ ਚਲਸੀ
ਸਭ ਕੋਈ ਆਈ ਵਾਰੀਐ ॥
ਜਿਸ ਕੇ ਜੀਅ ਪਰਾਣ ਹਹਿ
ਕਿਉ ਸਾਹਿਬੁ ਮਨਹੁ ਵਿਸਾਰੀਐ ॥
ਆਪਣ ਹਥੀ ਆਪਣਾ
ਆਪੇ ਹੀ ਕਾਜੁ ਸਵਾਰੀਐ ॥੨੦॥

**ਪਦ-ਅਰਥ** : ਕਰਣਾ—ਰਚਨਾ, ਸਰਿਸ਼ਟੀ। ਕਲ—ਕਲਾ, ਸ਼ਕਤੀ, ਸੱਤਿਆ। ਤੈ—ਤੂੰ। ਧਰਿ—ਧਰ ਕੇ। ਸਾਰੀ—ਚੌਪੜ ਦੀ ਨਰਦ। ਕਚੀ ਪਕੀ ਸਾਰੀਐ—ਕੱਚੀਆਂ ਪੱਕੀਆਂ ਨਰਦਾਂ ਨੂੰ, ਚੁਰਾਸੀ ਦੇ ਗੇੜ

ਵਿਚ ਫਸੇ ਹੋਏ ਅਤੇ ਰੱਬ ਦੇ ਦਰ ਤੇ ਪਰਵਾਨ ਹੋ ਕੇ ਮੁਕਤ ਹੋ ਚੁਕੇ ਜੀਵਾਂ ਨੂੰ। ਮੰਦੇ ਚੰਗੇ ਜੀਵਾਂ ਨੂੰ।

**ਅਰਥ :** ਹੇ ਪਰਮਾਤਮਾ ! ਤੂੰ ਆਪ ਹੀ ਇਹ ਸਰਿਸ਼ਟੀ ਰਚੀ ਹੈ ਅਤੇ ਤੂੰ ਆਪ ਹੀ ਇਸ ਵਿਚ ਜਿੰਦ ਰੂਪ ਸੱਤਿਆ ਪਾਈ ਹੈ। ਮੰਦੇ ਚੰਗੇ ਜੀਵਾਂ ਰੂਪ ਕੱਚੀਆਂ ਪੱਕੀਆਂ ਨਰਦਾਂ ਨੂੰ ਜੀਵਨ-ਰੂਪ ਚੌਪੜ ਵਿਚ ਰੱਖ ਕੇ ਤੂੰ ਆਪ ਹੀ ਆਪਣੀ ਰਚਨਾ ਦੀ ਸੰਭਾਲ ਕਰ ਰਿਹਾ ਹੈਂ। ਜਿਹੜਾ ਵੀ ਜੀਵ ਪੈਦਾ ਹੋਇਆ ਹੈ, ਉਹ ਕਦੇ ਨਾ ਕਦੇ ਏਥੋਂ ਚਲਿਆ ਜਾਵੇਗਾ; ਹਰ ਕਿਸੇ ਨੂੰ ਆਪੋ ਆਪਣੀ ਵਾਰੀ ਆਉਂਦੀ ਹੈ। ਜਿਸ ਵਾਹਿਗੁਰੂ ਦੇ ਬਖਸ਼ੇ ਹੋਏ ਜਿੰਦ ਤੇ ਪਰਾਣ ਹਨ, ਉਸ ਮਾਲਕ ਨੂੰ ਕਦੇ ਮਨੋਂ ਭੁਲਾਉਣਾ ਨਹੀਂ ਚਾਹੀਦਾ। ਚਾਹੀਦਾ ਤਾਂ ਇਹ ਹੈ ਕਿ ਅਸੀਂ ਆਪਣੇ ਹੱਥਾਂ ਨਾਲ ਆਪਣਾ ਕੰਮ ਆਪ ਹੀ ਸੁਆਰੀਏ, (ਭਾਵ, ਆਪਣ ਇਸ ਮਨੁਖਾ-ਜਨਮ ਨੂੰ ਸਫਲਾ ਕਰਨ ਦੇ ਜਤਨ ਕਰੀਏ) ।੨੦।

## (੨੧)

### ਸਲਕੁ ਮ: ੨॥

ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥
ਨਾਨਕ ਆਸਕੁ ਕਾਢੀਐ ਸਦਹੀ ਰਹੈ ਸਮਾਇ ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹਇ ॥
ਆਸਕੁ ਏਹੁ ਨ ਆਖੀਐ ਜਿ ਲਖੈ ਵਰਤੈ ਸੋਇ ॥੧॥

**ਪਦ ਅਰਥ :** ਕਿਨੇਹੀ—ਕਿਹੋ ਜੇਹੀ। ਆਸਕੀ—ਪ੍ਰੀਤ ਪਿਆਰ, ਪ੍ਰੇਮ। ਦੂਜੈ—ਕਿਸੇ ਹੋਰ ਨਾਲ। ਆਸਕੁ—ਆਸ਼ਕ, ਪ੍ਰੇਮੀ। ਕਾਢੀਐ—ਕਿਹਾ ਜਾਂਦਾ ਹੈ, ਕਹੀਦਾ ਹੈ। ਰਹੈ ਸਮਾਇ—ਮਸਤ ਰਹੇ, ਲੀਨ ਰਹੇ। ਚੰਗੈ—ਚੰਗੇ ਕੰਮ ਨੂੰ। ਮੰਦੈ—ਮੰਦੇ ਕੰਮ ਨੂੰ। ਜਿ ਜੇ। ਸੋਇ—ਉਹ ਮਨੁਖ।

**ਅਰਥ :** ਇਹ ਪ੍ਰੇਮ ਕਿਹੋ ਜਿਹਾ ਹੋਇਆ ਜੋ ਅਸਲੀ ਪ੍ਰੀਤਮ ਨੂੰ ਛੱਡ ਕੇ ਹੋਰ ਕਿਸੇ ਨਾਲ ਜਾ ਪਵੇ (ਭਾਵ, ਜੇ ਕੋਈ ਪ੍ਰੇਮੀ ਆਪਣੇ ਪਿਆਰੇ ਤੋਂ

ਹਟ ਕੇ ਹੋਰ ਕਿਸੇ ਨਾਲ ਚਿੱਤ ਜੋੜ ਲਵੇ, ਤਾਂ ਉਸ ਦੇ ਇਸ਼ਕ ਨੂੰ ਸੱਚਾ ਇਸ਼ਕ ਨਹੀਂ ਕਿਹਾ ਜਾ ਸਕਦਾ)। ਹੇ ਨਾਨਕ! ਸੱਚਾ ਪ੍ਰੇਮੀ (ਆਸ਼ਕ) ਉਹ ਹੀ ਅਖਵਾ ਸਕਦਾ ਹੈ ਜੋ ਹਰ ਵੇਲੇ ਆਪਣੇ ਪ੍ਰੀਤਮ ਵਿਚ ਲੀਨ ਰਹੇ (ਉਸ ਦੀ ਯਾਦ ਵਿਚ ਡੁੱਬਾ ਰਹੇ)। ਜੋ ਆਪਣ ਪਿਆਰੇ ਵਲੋਂ ਹੋਏ ਚੰਗ ਕੰਮ (ਭਾਵ ਸੁਖ) ਨੂੰ ਚੰਗਾ ਕਰਕੇ ਮੰਨਦਾ ਹੈ। ਅਤੇ ਉਸ ਵਲੋਂ ਹੋਏ ਮੰਦੇ ਕੰਮ (ਭਾਵ, ਦੁੱਖ) ਨੂੰ ਮੰਦਾ ਕਰਕੇ ਸਮਝਦਾ ਹੈ, ਉਹ ਆਦਮੀ ਰੱਬ ਦਾ ਸੱਚਾ ਆਸ਼ਕ (ਪ੍ਰੇਮੀ) ਨਹੀਂ ਅਖਵਾ ਸਕਦਾ, ਕਿਉਂਕਿ ਉਹ ਰੱਬ ਪ੍ਰੀਤਮ ਨਾਲ ਚੰਗੇ ਮੰਦੇ ਦਾ ਲੇਖਾ ਕਰ ਕੇ ਵਰਤਦਾ ਹੈ।੧।

ਮ: ੨॥

ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥

**ਪਦ-ਅਰਥ** : ਸਲਾਮੁ—ਨਮਸਕਾਰ, ਨਿਮਰਤਾ। ਜਬਾਬੁ—ਨਾਂਹ-ਨੁੱਕਰ ਮੋੜ, ਇਤਰਾਜ। ਮੁੰਢਹੁ—ਮੁੱਢੋਂ, ਉੱਕਾ ਹੀ। ਦੋਵੈ—ਦੋਵੇਂ ਗੱਲਾਂ।

**ਅਰਥ** : ਜਿਹੜਾ ਮਨੁਖ ਆਪਣੇ ਮਾਲਕ ਪਰਮਾਤਮਾ ਨੂੰ ਕਦੇ (ਸੁਖ ਵੇਲੇ) ਤਾਂ ਸਲਾਮ ਪਿਆ ਕਰਦਾ ਹੈ, ਪਰ ਕਦੇ (ਦੁੱਖ ਔਖ ਵੇਲੇ) ਅਗੋਂ ਉਜ਼ਰ ਇਤਰਾਜ਼ ਕਰਦਾ ਹੈ, ਉਹ ਉੱਕਾ ਹੀ ਗਲਤ ਰਾਹੇ ਪਿਆ ਹੋਇਆ ਹੈ। ਹੇ ਨਾਨਕ! ਇਹ ਦੋਵੇਂ ਗਲਾਂ (ਭਾਵ, ਗਰਜ਼ ਮਤਲਬ ਲਈ ਸਤਕਾਰ ਨਮਸਕਾਰ ਅਤੇ ਗਰਜ਼ ਮਤਲਬ ਨਾ ਨਿਕਲਣ ਤੇ ਅਗੋਂ ਉਰਾ ਪਰਾ ਤੇ ਇਤਰਾਜ਼) ਗਲਤ ਹਨ, ਇਨ੍ਹਾਂ ਵਿਚੋਂ ਕੋਈ ਵੀ ਮਾਲਕ ਦੇ ਦਰ ਤ ਕਬੂਲ ਨਹੀਂ ਹੋਣੀ।੨।

ਪਉੜੀ

ਜਿਤੁ ਸੇਵਿਐ ਸੁਖੁ ਪਾਈਐ
ਸੋ ਸਾਹਿਬੁ ਸਦਾ ਸਮਾਲੀਐ ॥

ਜਿਤੁ ਕੀਤਾ ਪਾਈਐ ਆਪਣਾ
ਸਾ ਘਾਲ ਬੁਰੀ ਕਿਉ ਘਾਲੀਐ ॥
ਮੰਦਾ ਮੂਲਿ ਨ ਕੀਚਈ
ਦੇ ਲੰਮੀ ਨਦਰਿ ਨਿਹਾਲੀਐ ॥
ਜਿਉ ਸਾਹਿਬ ਨਾਲਿ ਨ ਹਾਰੀਐ
ਤੇਵੇਹਾ ਪਾਸਾ ਢਾਲੀਐ ।
ਕਿਛੁ ਲਾਹੇ ਉਪਰਿ ਘਾਲੀਐ ॥

**ਪਦ ਅਰਥ** : ਜਿਤੁ—ਜਿਸ ਨੂੰ । ਸੇਵਿਐ—ਸੇਵਣ ਨਾਲ, ਸਿਮਰਨ ਕੀਤਿਆਂ । ਸਮਾਲੀਐ—ਯਾਦ ਕਰੀਏ, ਚੇਤੇ ਰੱਖਣਾ ਚਾਹੀਦਾ ਹੈ। ਜਿਤੁ—ਜਿਸ ਨਾਲ । ਸਾ—ਉਹ । ਘਾਲੁ—ਮਿਹਨਤ, ਕਮਾਈ । ਘਾਲੀਐ—ਕਰੀਏ, ਕਮਾਈਏ । ਮੂਲਿ ਨਾਂ ਕੀਚਈ—ਉੱਕਾ ਹੀ ਨਾ ਕਰੀਏ, ਉੱਕਾ ਹੀ ਨਹੀਂ ਕਰਨਾ ਚਾਹੀਦਾ । ਦੇ ਲੰਮੀ ਨਦਰਿ ਨਿਹਾਲੀਐ—ਦੂਰ ਅੰਦੇਸ਼ੀ ਜਾਂ ਡੂੰਘੀ ਵਿਚਾਰ ਵਾਲੀ ਨਜ਼ਰ ਨਾਲ ਵਖਣਾ ਚਾਹੀਦਾ ਹੈ ਜਿਉ—ਜਿਵੇਂ, ਜਿਸ ਤਰਾਂ ਹਾਰੀਐ—ਨਾ ਟੁੱਟ । ਤੇਵੇਹਾ—ਉਹੋ ਜਿਹਾ । ਪਾਸਾ ਢਾਲੀਐ—ਚਾਲ ਚੱਲਣੀ ਜਾਂ ਖੇਡ ਖੇਡਣੀ ਚਾਹੀਦੀ ਹੈ, ਉੱਦਮ ਕਰਨਾ ਚਾਹੀਦਾ । ਘਾਲੀਐ--ਘਾਲ ਘਾਲਣੀ (ਕਮਾਈ ਕਰਨੀ) ਚਾਹੀਦੀ ਹੈ ।

**ਅਰਥ** : ਜਿਸ ਦਾ ਸਿਮਰਨ ਕੀਤਿਆਂ ਸੁਖ ਮਿਲਦਾ ਹੈ, ਉਸ ਮਾਲਕ ਨੂੰ ਸਦਾ ਯਾਦ ਰੱਖਣਾ ਚਾਹੀਦਾ ਹੈ । ਜਿਸ ਆਪਣੇ ਕੀਤੇ ਦਾ ਫਲ ਅਸਾਂ ਆਪ ਭੁਗਤਣਾ ਹੈ, ਉਹ ਮਾੜਾ ਕੰਮ ਅਸੀਂ ਕਿਉਂ ਕਰੀਏ ? (ਭਾਵ, ਜਦ ਅਸਾਂ ਆਪਣੀ ਕਰਨੀ ਆਪ ਭਰਨੀ ਹੈ, ਤਾਂ ਅਸੀਂ ਬੁਰਾ ਕੰਮ ਕਿਉਂ ਕਰੀਏ ? ਕਿਉਂਕਿ ਬੁਰੇ ਕੰਮ ਦਾ ਫਲ ਸਾਨੂੰ ਆਪ ਨੂੰ ਹੀ ਭੋਗਣਾ ਪੈਣਾ ਹੈ ।) ਇਸ ਕਰਕੇ ਮਾੜਾ ਕੰਮ ਕਦਾਚਿਤ ਨਹੀਂ ਕਰਨਾ ਚਾਹੀਦਾ, ਡੂੰਘੀ ਵਿਚਾਰ ਜਾਂ ਦੂਰਅੰਦੇਸ਼ੀ ਵਾਲੀ ਨਜ਼ਰ ਮਾਰ ਕੇ ਵੇਖਣਾ ਚਾਹੀਦਾ ਹੈ ਕਿ

ਇਸ ਮਾੜੇ ਕੰਮ ਦਾ ਸਿੱਟਾ ਫਲ ਕੀ ਹੋਵੇਗਾ। ਸਾਨੂੰ ਜੀਵਨ ਦੀ ਖੇਡ ਇਉਂ ਖੇਡਣੀ ਚਾਹੀਦੀ ਹੈ ਕਿ ਖਸਮ ਨਾਲੋਂ ਸਾਡੀ ਪ੍ਰੀਤ ਨਾ ਟੁਟੇ, ਸਾਡੀ ਉਸ ਨਾਲ ਬਣੀ ਰਹੇ। ਸਾਨੂੰ ਅਜੇਹੀ ਕਮਾਈ ਕਰਨੀ ਚਾਹੀਦੀ ਹੈ ਜਿਸ ਤੋਂ ਸਾਨੂੰ ਲਾਭ ਪਰਾਪਤ ਹੋਵੇ। ੨੧।

## (੨੨)

### ਸਲੋਕ ਮ. ੨

ਚਾਕਰ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨਾ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾਂ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ
ਲਗਾ ਸੋ ਪਰਵਾਨੁ ॥ ੧ ॥

**ਪਦ ਅਰਥ :** ਚਾਕਰੀ—ਨੌਕਰੀ। ਨਾਲੇ—ਨਾਲ ਹੀ। ਗਾਰਬ—ਗਰਬ ਵਾਲਾ, ਹੰਕਾਰ--ਭਰਿਆ। ਵਾਦੁ—ਝਗੜਾ, ਬਹਿਸ। ਘਣੇਰੀਆ--ਬਹੁਤੀਆਂ। ਸਾਦੁ—ਪਰਸੰਨਤਾ, ਖੁਸ਼ੀ। ਆਪੁ—ਆਪਣਾ, ਆਪ, ਆਪਾ ਭਾਵ, ਹਉਮੈ, ਅਪਣੱਤ। ਤਾ—ਤਾਂ, ਤਦੋਂ। ਮਾਨੁ—ਆਦਰ, ਇੱਜ਼ਤ। ਜਿਸ ਨੋ ਲਗਾ—ਜਿਸ ਮਾਲਕ ਦੀ ਸੇਵਾ ਕਰਦਾ ਹੈ, ਜਿਸ ਨਾਲ ਲਗਨ ਲਾਈ ਹੈ। ਤਿਸੁ—ਉਸ ਨੂੰ। ਲਗਾ ਸੋ—ਸੋ ਸੇਵਾ ਵਿਚ ਲਗਾ ਹੋਇਆ।

**ਅਰਥ :** ਜੇ ਕੋਈ ਨੌਕਰ ਆਪਣੇ ਮਾਲਕ ਦੀ ਨੌਕਰੀ ਵਿਚ ਵੀ ਲਗੇ ਤੇ ਨਾਲ ਹੀ ਆਪਣੇ ਮਾਲਕ ਨਾਲ ਹੰਕਾਰ-ਭਰਿਆ ਝਗੜਾ [ਆਕੜ ਵਾਲੀ ਬਹਿਸ) ਵੀ ਕਰੀ ਜਾਵੇ, ਅਤੇ ਅਜੇਹੀਆਂ ਹੰਕਾਰ ਵਾਲੀਆਂ ਗੱਲਾਂ ਮਾਲਕ ਦੇ ਸਾਹਮਣੇ ਬਹੁਤੀਆਂ ਕਰੇ, ਤਾਂ ਉਹ ਮਾਲਕ ਦੀ ਪਰਸੰਨਤਾ ਪ੍ਰਾਪਤ ਨਹੀਂ ਕਰ ਸਕਦਾ। ਜੇ ਬੰਦਾ ਆਪਾ ਭਾਵ (ਹਉਮੈ) ਛੱਡ ਕੇ ਮਾਲਕ ਦੀ ਸੇਵਾ ਕਰੇ, ਤਾਂ ਹੀ ਉਸ ਨੂੰ ਮਾਲਕ ਦੇ ਦਰ ਤੋਂ ਆਦਰ ਮਿਲਦਾ ਹੈ।

ਹੇ ਨਾਨਕ ! ਜਿਸ ਮਾਲਕ ਦੀ ਨੌਕਰੀ ਟਹਿਲ ਵਿਚ ਬੰਦਾ ਲੱਗਾ ਹੋਵੇ, ਜੇ ਉਹ ਉਸ ਨਾਲ ਮੇਲ ਪਰਾਪਤ ਕਰ ਲਵੇ, ਤਾਂ ਹੀ ਉਸ ਦਾ ਸੇਵਾ ਵਿਚ ਲੱਗਣਾ ਠੀਕ ਸਮਝਿਆ ਜਾ ਸਕਦਾ ਹੈ । ੧ ।

ਮ, ੨

ਜੋ ਜੀਇ ਹੋਇ ਸੁ ਉਗਵੈ
ਮੁਹ ਕਾ ਕਹਿਆ ਵਾਉ ॥
ਬੀਜੇ ਬਿਖੁ ਮੰਗੈ ਅੰਮ੍ਰਿਤ
ਵੇਖਹੁ ਏਹੁ ਨਿਆਉ । ੨ ॥

**ਪਦ-ਅਰਥ** : ਜੀਇ-ਜੀ ਵਿਚ, ਮਨ ਵਿਚ । ਉਗਵੈ—ਪਰਗਟ ਹੁੰਦਾ ਹੈ । ਮੁਹ ਕਾ ਕਹਿਆ—ਮੂੰਹ ਦਾ ਆਖਿਆ ਹੋਇਆ, ਜ਼ਬਾਨੀ ਜ਼ਬਾਨੀ ਆਖੀ ਗੱਲ । ਵਾਉ-ਹਵਾ, ਥੋਥਾ, ਖਾਲੀ, ਬਅਰਥ । ਨਿਆਉ— ਨਿਆਂ, ਇਨਸਾਫ ।

**ਅਰਥ** : ਜੋ ਕੁਝ ਬੰਦੇ ਦੇ ਮਨ ਵਿਚ ਹੁੰਦਾ ਹੈ, ਉਹੋ ਕੁਝ ਬਾਹਰਲੀ ਜ਼ਿੰਦਗੀ ਵਿਚ ਪਰਗਟ ਹੁੰਦਾ ਹੈ. ਐਵੇਂ ਉੱਤੋਂ ਉਤੋਂ ਮੂੰਹੋਂ ਗੱਲ ਕਰ ਛੱਡਣੀ ਹਵਾ ਵਾਂਙ ਸੱਖਣੀ ਜਾਂ ਬਿਅਰਥ ਹੈ । ਬੰਦਾ ਬੀਜ਼ਦਾ ਤਾਂ ਹੈ ਜ਼ਹਿਰ, ਪਰ ਮੰਗਦਾ ਹੈ ਅੰਮ੍ਰਿਤ ! ਇਹ ਵੀ ਕੋਈ ਇਨਸਾਫ ਦੀ ਗੱਲ ਹੈ ?

ਮ. ੨

ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥
ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥
ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥
ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥

**ਪਦ-ਅਰਥ :** ਨ ਆਵੈ ਰਾਸਿ—ਰਾਸ ਨਹੀਂ ਆਉਂਦੀ, ਠੀਕ ਨਹੀਂ ਬੈਠਦੀ, ਤੋੜ ਨਹੀਂ ਨਿਭਦੀ। ਜੇਹਾ ਜਾਣੈ—ਜਿਹ ਜਿਹੀ ਉਸ ਦੀ ਸਮਝ ਹੁੰਦੀ ਹੈ। ਤੇਹੋ ਵਰਤੈ—ਉਹੋ ਜਿਹੀ ਉਹ ਵਰਤੋਂ ਕਰਦਾ ਹੈ! ਉਹੋ ਜੇਹੇ ਹੀ ਉਹ ਕੰਮ ਕਰਦਾ ਹੈ। ਨਿਰਜਾਸਿ-ਨਿਰਨਾ ਕਰ ਕੇ. ਪਰਖ ਪਰਤਾ ਕੇ। ਸਮਾਵੈ-ਸਮਾ ਸਕਦੀ ਹੈ। ਪਾਸਿ—ਲਾਂਭੇ, ਵੱਖਰੀ, ਪਾਸੇ। ਸੇਤੀ—ਨਾਲ। ਬਣੈ--ਬਣਦੀ ਹੈ, ਫਬਦੀ ਹੈ। ਕੂੜਿ ਕਮਾਣੈ-ਠੱਗੀ ਦੀ ਕਮਾਈ ਕੀਤਿਆਂ, ਧੋਖਾ ਫਰੇਬ ਕਮਾਉਣ ਨਾਲ। ਵਿਗਸੀਦਾ ਹੈ, ਅੰਦਰ ਖਿੜ ਪੈਂਦਾ ਹੈ।

**ਅਰਥ :** ਕਿਸੇ ਅੰਞਾਣ ਨਾਲ ਲਾਈ ਹੋਈ ਦੋਸਤੀ ਕਦੇ ਠੀਕ ਨਹੀਂ ਬੈਠਦੀ। (ਤੋੜ ਨਹੀਂ ਨਿਭਦੀ)। ਉਹ ਅਞਾਣਾ ਜਿੰਨੀ ਕੁ ਸਮਝ ਦਾ ਮਾਲਕ ਹੁੰਦਾ ਹੈ, ਉਸ ਮੂਜਬ ਹੀ ਉਹ ਵਰਤੋਂ ਕਰਦਾ ਹੈ। ਇਹ ਗੱਲ ਕੋਈ ਬੇਸ਼ਕ ਪਰਖ ਪਰਤਾ ਕੇ ਵੇਖ ਲਵੇ।

ਕਿਸੇ ਚੀਜ਼ ਵਿਚ ਕੋਈ ਹੋਰ ਚੀਜ ਤਾਂ ਹੀ ਪੈ ਸਕਦੀ ਹੈ, ਜੇ ਉਸ ਵਿਚੋਂ ਪਹਿਲੀ ਪਈ ਹੋਈ ਚੀਜ਼ ਕਢ ਦੇਈਏ. ਇਸੇ ਤਰ੍ਹਾਂ ਜੇ ਦਿਲ ਵਿਚੋਂ ਪਹਿਲਾਂ ਆਪੇ ਦਾ ਅਤੇ ਹੋਰ ਸਭ ਕਾਸ ਦਾ ਪਿਆਰ ਕੱਢ ਦੇਈਏ, ਤਾਂ ਹੀ ਉਸ ਵਿਚ ਵਾਹਿਗੁਰੂ ਦਾ ਪਿਆਰ ਪੈ ਸਕਦਾ ਹੈ। ਮਾਲਕ ਨਾਲ ਹੁਕਮ ਕੀਤਿਆਂ ਕੁਝ ਨਹੀਂ ਬਣਦਾ, ਉਸ ਦੇ ਅਗੇ ਤਾਂ ਨਿਮਾਣੇ ਹੋ ਕੇ ਬੇਨਤੀ ਕਰਨੀ ਹੀ ਫਬਦੀ ਹੈ। ਹੇ ਨਾਨਕ! ਧੋਖੇ ਵਾਲੀ ਕਮਾਈ ਕਰਨ ਨਾਲ ਬੰਦੇ ਨਾਲ ਧੋਖਾ ਹੀ ਹੁੰਦਾ ਹੈ (ਭਾਵ, ਠੱਗਣ ਵਾਲੀਆਂ ਝੂਠੀਆਂ ਖਾਹਿਸ਼ਾਂ ਵਿਚ ਫਸੇ ਰਹਿਣ ਨਾਲ ਅੰਤ ਨੂੰ ਨਿਰਾਸਤਾ ਹੀ ਹੁੰਦੀ ਹੈ ਜਿਸ ਤੋਂ ਬੰਦਾ ਦੁਖੀ ਹੁੰਦਾ ਹੈ)। ਮਾਲਕ ਦੀ ਸਿਫਤ ਵਡਿਆਈ ਕੀਤਿਆਂ ਖੁਸ਼ੀ ਪਰਾਪਤ ਹੁੰਦੀ ਹੈ। ੩।

ਮ. ੨

ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥
ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥

**ਪਦ-ਅਰਥ :** ਵਡਾਰੂ—ਵੱਡਾ ਬੰਦਾ, 'ਆਪਣੇ ਨਾਲੋਂ' ਵਡਾ ਮਨੁਖ। ਨੇਹੁ—ਪਿਆਰ। ਥਾਉ ਨ ਥੇਹੁ—ਥਾਂ ਨਾ ਟਿਕਾਣਾ, ਖੁਰਾ ਨਾ ਖੋਜ।

**ਅਰਥ :** ਅੰਵਾਣ ਨਾਲ ਮਿਤਰਤਾ ਪਾਉਣੀ, ਜਾਂ ਆਪਣੇ ਨਾਲੋਂ ਵਡੀ ਪਦਵੀ ਜਾਂ ਸ਼ਾਨ ਵਾਲੇ ਨਾਲ ਪਿਆਰ ਕਰਨਾ, ਇਉਂ ਹੀ ਹੈ ਜਿਵੇਂ ਪਾਣੀ ਉਤੇ ਲਕੀਰ ਵਾਹੁਣੀ, ਉਸ ਲਕੀਰ ਦਾ ਕੋਈ ਨਿਸ਼ਾਨ ਨਹੀਂ ਰਹਿੰਦਾ। ੪।

ਮ. ੨

ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥ ੫ ॥

**ਪਦ-ਅਰਥ :** ਆਣਿ ਨ ਸਕੈ ਰਾਸਿ—ਸੁਆਰ ਨਹੀਂ ਸਕਦਾ, ਸੂਤ ਸਿਰ ਨੇਪਰੇ ਨਹੀਂ ਚਾੜ੍ਹ ਸਕਦਾ। ਵੇਰਾਸਿ—ਉਲਟ ਪੁਲਟ' ਖਰਾਬ।

**ਅਰਥ :** ਜੇ ਕੋਈ ਅੰਵਾਣ ਹੋਵੇ ਤੇ ਉਹ ਕੋਈ ਕੰਮ ਕਰੇ, ਉਹ ਉਸ ਕੰਮ ਨੂੰ ਸੂਤ ਸਿਰ ਨੇਪਰੇ ਨਹੀਂ ਚਾੜ੍ਹ ਸਕਦਾ, ਜੇ ਕਦੇ ਉਹ ਇਕ-ਅੱਧ ਗੱਲ ਚੰਗੀ ਕਰ ਵੀ ਲਵੇ, ਤਾਂ ਅਗਲੀ ਗੱਲ ਜ਼ਰੂਰ ਵਿਗਾੜ ਦੇਵੇਗਾ। ੫।

ਪਉੜੀ

ਚਾਕਰੁ ਲਗੈ ਚਾਕਰੀ
ਜੇ ਚਲੈ ਖਸਮੈ ਭਾਇ।
ਹੁਰਮਤਿ ਤਿਸ ਨੋ ਅਗਲੀ
ਓਹ ਵਜਹੁ ਭਿ ਦੂਣਾ ਖਾਹਿ ॥
ਖਸਮੈ ਕਰੇ ਬਰਾਬਰੀ
ਫਿਰਿ ਗੈਰਤਿ ਅੰਦਰਿ ਪਾਇ ॥
ਵਜਹੁ ਗਵਾਏ ਅਗਲਾ
ਮੂਹੇ ਮੂਹਿ ਪਾਣਾ ਖਾਇ ॥

ਜਿਸ ਦਾ ਦਿਤਾ ਖਾਵਣਾ
ਤਿਸੁ ਕਹੀਐ ਸਾਬਾਸਿ ॥
ਨਾਨਕ ਹੁਕਮੁ ਨ ਚਲਈ
ਨਾਲਿ ਖਸਮ ਚਲੈ ਅਰਦਾਸਿ ॥ ੨ ॥

**ਪਦ–ਅਰਥ** : ਖਸਮੈ ਭਾਇ--ਮਾਲਕ ਦੀ ਮਰਜ਼ੀ ਅਨੁਸਾਰ । ਹੁਰਮਤਿ—ਇਜ਼ਤ । ਅਗਲੀ—ਬਹੁਤ । ਵਜਹੁ—ਤਨਖਾਹ, ਵਜੀਫਾ । ਗੈਰਤਿ—ਸ਼ਰਮਿੰਦਗੀ । ਅਗਲਾ—ਪਹਿਲਾ, ਜੋ ਪਹਿਲਾਂ ਮਿਲਦਾ ਸੀ । ਮੁਹੇ ਮੁਹਿ—ਮੂੰਹ ਉੱਤੇ । ਪਾਣਾ—ਜੁੱਤੀਆਂ ।

**ਅਰਥ** : ਨੌਕਰ ਨੌਕਰੀ ਉੱਤੇ ਤਾਂ ਹੀ ਲੱਗੇ ਜੇ ਉਸ ਨੇ ਮਾਲਕ ਦੀ ਮਰਜ਼ੀ ਅਨੁਸਾਰ ਤੁਰਨਾ ਹੋਵੇ । ਇਉਂ ਕਰਨ ਨਾਲ ਉਸ ਨੂੰ ਇਜ਼ਤ ਵੀ ਬਹੁਤ ਮਿਲਦੀ ਹੈ, ਅਤੇ ਉਹ ਮਾਲਕ ਪਾਸੋਂ ਤਨਖਾਹ ਵੀ ਦੂਣੀ ਲੈਂਦਾ ਹੈ । ਪਰ ਜੇ ਉਹ ਆਪਣੇ ਮਾਲਕ ਦੀ ਬਰਾਬਰੀ ਕਰਦਾ ਹੈ (ਭਾਵ, ਮਾਲਕ ਨਾਲ ਸਾਵਾਂ ਹੋਣ ਦਾ ਜਤਨ ਕਰਦਾ ਹੈ) ਤਾਂ ਉਹ ਆਪਣੇ ਮਨ ਵਿਚ ਸ਼ਰਮਿੰਦਗੀ ਹੀ ਉਠਾਉਂਦਾ ਹੈ, ਉਹ ਆਪਣੀ ਉਹ ਤਨਖਾਹ ਵੀ ਗੁਆਹ ਲੈਂਦਾ ਹੈ ਜੋ ਉਸ ਨੂੰ ਪਹਿਲਾਂ ਮਿਲਦੀ ਸੀ, ਅਤੇ ਬਾਰ ਬਾਰ ਮੂੰਹ ਉਤੇ ਜੁੱਤੀਆਂ ਖਾਂਦਾ ਹੈ । ਹੇ ਨਾਨਕ ! ਜਿਸ ਮਾਲਕ ਦਾ ਦਿੱਤਾ ਅਸੀਂ ਖਾਂਦੇ ਹਾਂ, ਸਾਨੂੰ ਚਾਹੀਦਾ ਹੈ ਕਿ ਉਸ ਦੀ ਵਡਿਆਈ ਕਰੀਏ, ਉਸ ਦਾ ਧੰਨਵਾਦ ਕਰੀਏ, ਮਾਲਕ ਨਾਲ ਜ਼ੋਰ ਨਹੀਂ ਚਲਦਾ, ਉਸ ਅੱਗੇ ਬੇਨਤੀ ਕਰਨ ਨਾਲ ਹੀ ਗੁਜ਼ਾਰਾ ਹੁੰਦਾ ਹੈ । ੨੨ ।

(੨੩)

ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਾਮਾਤਿ ਸਾਹਿਬ ਤੁਠੈ ਜੋ ਮਿਲੈ ॥ ੧ ॥

**ਪਦ-ਅਰਥ** : ਕਿਨੇਹੀ—ਕਿਹੋ ਜਿਹੀ । ਦਾਤਿ—ਬਖਸ਼ਸ਼ । ਆਪਸ

ਤੇ—ਆਪਣੇ ਆਪ ਤੋਂ, ਆਪਣੇ ਉੱਦਮ ਜਾਂ ਹੀਲੇ ਨਾਲ ! ਕਰਾਮਾਤਿ—ਬਖਸ਼ਸ਼, ਦਾਤ। ਤੁਠੈ—ਤੁਠਣ ਤੇ।

**ਅਰਥ :** ਇਹ ਕਿਹੋ ਜਿਹੀ ਦਾਤ (ਬਖਸ਼ਸ਼) ਹੋਈ ਜੋ ਆਪਣੇ ਆਪ ਤੋਂ, ਆਪਣੇ ਉੱਦਮ ਹੀਲੇ ਦਾ ਸਦਕਾ ਪਰਾਪਤ ਕਰੀਏ। ਹੇ ਨਾਨਕ ! ਦਾਤ ਜਾਂ ਬਖਸ਼ਸ਼ ਤਾਂ ਉਹ ਹੈ ਜੋ ਮਾਲਕ ਦੇ ਤੁਠਣ ਤੇ ਮਿਲੇ। ੧।

ਮ : ੨

ਏਹ ਕਿਨੇਹੀ ਚਾਕਰੀ
ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ
ਜਿ ਸੇਤੀ ਖਸਮ ਸਮਾਇ ॥੨॥

**ਪਦ-ਅਰਥ :** ਜਿਤੁ—ਜਿਸ ਨਾਲ। ਜਾਇ—ਜਾਵੇ, ਦੂਰ ਹੋਵੇ। ਕਾਢੀਐ—ਆਖੀਦਾ ਹੈ, ਕਿਹਾ ਜਾਂਦਾ ਹੈ। ਜਿ—ਜਿਹੜਾ। ਸੇਤੀ—ਨਾਲ। ਸਮਾਇ—ਲੀਨ ਹੋ ਜਾਵੇ, ਇਕ ਰੂਪ ਹੋ ਜਾਵੇ।

**ਅਰਥ :** ਇਹ ਕਿਹੋ ਜਿਹੀ ਸੇਵਾ ਹੋਈ ਜਿਸ ਦੇ ਕੀਤਿਆਂ ਸੇਵਕ ਦੇ ਮਨ ਵਿਚੋਂ ਮਾਲਕ ਦਾ ਡਰ ਦੂਰ ਨਾ ਹੋਵੇ। (ਭਾਵ, ਜਿਸ ਸੇਵਾ ਦੇ ਕਰਨ ਨਾਲ ਸੇਵਕ ਦੇ ਮਨ ਵਿਚੋਂ ਮਾਲਕ ਦਾ ਡਰ ਦੂਰ ਨਾ ਹੋਵੇ, ਉਹ ਸੇਵਾ ਅਸਲੀ ਸੇਵਾ ਨਹੀਂ ਅਖਵਾ ਸਕਦੀ( ਹੇ ਨਾਨਕ ! ਸੇਵਕ ਤਾਂ ਉਹੋ ਹੀ ਕਿਹਾ ਜਾਂਦਾ ਹੈ ਜੋ ਆਪਣੇ ਮਾਲਕ ਨਾਲ ਇਕ ਰੂਪ ਹੋ ਜਾਵੇ।

ਪਉੜੀ

ਨਾਨਕ ਅੰਤ ਨਾ ਜਾਪਨੀ
ਹਰਿ ਤਾਕੇ ਪਾਰਾਵਾਰ ॥
ਆਪਿ ਕਰਾਏ ਸਾਖਤੀ
ਫਿਰਿ ਆਪਿ ਕਰਾਏ ਮਾਰ ॥

ਇਕਨ੍ਹਾ ਗਲੀ ਜੰਜੀਰੀਆ
ਇਕਿ ਤੁਰੀ ਚੜਹਿ ਬਿਸੀਆਰੁ ॥
ਆਪਿ ਕਰਾਏ ਕਰੇ ਆਪਿ
ਹਉ ਕੈ ਸਿਉ ਕਰੀ ਪੁਕਾਰ ॥
ਨਾਨਕ ਕਰਣਾ ਜਿਨਿ ਕੀਆ
ਫਿਰਿ ਤਿਸੁ ਹੀ ਕਰਣੀ ਸਾਰ ॥ ੨੩ ॥

**ਪਦ-ਅਰਥ :** ਜਾਪਨੀ—ਜਾਪਦੇ। ਹਰਿ ਤਾ ਕੇ—ਉਸ ਹਰੀ ਦੇ। ਸਾਖਤੀ—ਬਣਾਵਟ, ਰਚਨਾ, ਪੈਦਾਇਸ਼ ਕਰਾਇ ਮਾਰ—ਮਾਰ ਦੇਂਦਾ ਹੈ। ਗਲੀ—ਗਲੀਂ, ਗਲਾਂ ਵਿਚ। ਜੰਜੀਰੀਆ—ਸੰਗਲ। ਇਕਿ—ਕਈ। ਤੁਰੀ—ਘੋੜਿਆਂ ਉਤੇ। ਬਿਸੀਆਰ—ਬਹੁਤ ਸਾਰੇ। ਹਉ—ਮੈਂ। ਕੈ ਸਿਉ—ਕਿਸ ਅੱਗੇ। ਕਰੀ—ਕਰਾਂ। ਕਰਣਾ—ਸਰਿਸ਼ਟੀ। ਜਿਨਿ—ਜਿਸ ਨੇ। ਸਾਰ—ਸੰਭਾਲ।

**ਅਰਥ :** ਹੇ ਨਾਨਕ! ਉਸ ਪਰਮਾਤਮਾ ਦੇ ਉਰਾਰਲੇ ਪਾਰਲੇ ਬੰਨਿਆਂ ਦੇ ਅੰਤ ਨਹੀਂ ਪਾਏ ਜਾ ਸਕਦੇ। ਉਹ ਆਪ ਹੀ ਜੀਵਾਂ ਦੀ ਰਚਨਾ ਕਰਦਾ ਹੈ ਅਤੇ ਆਪ ਹੀ ਉਨ੍ਹਾਂ ਦਾ ਨਾਸ ਕਰਦਾ (ਉਨ੍ਹਾਂ ਨੂੰ ਮਾਰਦਾ) ਹੈ। ਕਈਆਂ ਦੇ ਗਲਾਂ ਵਿਚ ਜ਼ੰਜੀਰ (ਸੰਗਲ) ਪਏ ਹੋਏ ਹਨ (ਭਾਵ, ਉਹ ਕੈਦ, ਗੁਲਾਮੀ ਆਦਿ ਦੇ ਕਸ਼ਟ ਝੱਲ ਰਹੇ ਹਨ), ਅਤੇ ਬਹੁਤ ਸਾਰੇ ਜੀਵ ਘੋੜਿਆਂ ਉਤੇ ਚੜ੍ਹਦੇ ਹਨ (ਭਾਵ, ਐਸ਼ ਕਰਦੇ ਹਨ)। ਇਹ ਸਭ ਕੁੱਝ ਉਹ ਪਰਮਾਤਮਾ ਆਪ ਹੀ ਕਰਦਾ ਜਾਂ ਕਰਾਉਂਦਾ ਹੈ; ਇਸ ਲਈ ਮੈਂ ਆਪਣੇ ਦੁੱਖ ਆਦਿ ਦੀ ਸ਼ਕਾਇਤ ਕਿਸ ਅਗੇ ਕਰਾਂ ? ਹੇ ਨਾਨਕ! ਜਿਸ ਕਰਤਾਰ ਨੇ ਇਹ ਸਰਿਸ਼ਟੀ ਰਚੀ ਹੈ, ਉਹ ਹੀ ਇਸ ਦੀ ਸੰਭਾਲਨਾ ਕਰਦਾ ਹੈ।

(੨੪)

ਸਲੋਕ ਮ: ੧

ਆਪੇ ਭਾਂਡੇ ਸਾਜੀਅਨੁ ਆਪੇ ਪੂਰਣੁ ਦੇਇ ॥

ਇਕਨੀ ਦੁਧੁ ਸਮਾਈਐ ਇਕ ਚੁਲੈ ਰਹਨਿ ਚੜੇ ॥
ਇਕ ਨਿਹਾਲੀ ਪੈ ਸਵਨਿ ਇਕਿ ਉਪਰਿ ਰਹਨਿ ਖੜੇ ॥
ਤਿਨਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ ॥੧॥

**ਪਦ-ਅਰਥ** : ਸਾਜੀਅਨੁ—ਉਸ ਨੇ ਸਾਜੇ (ਬਣਾਏ) । ਪੂਰਣੁ ਦੇਇ—ਪੂਰਨਤਾ ਦੇਂਦਾ ਹੈ, ਭਰਦਾ ਹੈ । ਇਕਨੀ—ਇਕਨਾਂ ਵਿਚ, ਕਈਆਂ ਵਿਚ । ਸਮਾਈਐ—ਪਾਈਦਾ ਹੈ । ਨਿਹਾਲੀ—ਤੁਲਾਈ, ਗੱਦਾ, ਗਦੇਲਾ । ਪੈ ਸਵਨਿ—ਨਿੱਸਲ ਜਾਂ ਬੇਫਿਕਰ ਹੋ ਕੇ ਸੌਂਦੇ ਹਨ । ਨਦਰਿ—ਮਿਹਰ ਦੀ ਨਜ਼ਰ ।

**ਅਰਥ** : ਪਰਮਾਤਮਾ ਨੇ ਹੀ ਜੀਵ ਰੂਪ ਭਾਂਡੇ ਬਣਾਏ ਹਨ ਅਤੇ ਆਪ ਹੀ ਉਨ੍ਹਾਂ ਨੂੰ ਗੁਣਾਂ ਨਾਲ ਭਰ ਕੇ ਪੂਰਨਤਾ ਦੇਂਦਾ ਹੈ । ਕਈ ਭਾਂਡਿਆਂ ਵਿਚ ਦੁੱਧ ਪਾਇਆ ਜਾਂਦਾ ਹੈ ਅਤੇ ਕਈ ਚੁੱਲ੍ਹੇ ਉੱਪਰ ਚੜ੍ਹੇ ਤਪਦੇ ਰਹਿੰਦੇ ਹਨ (ਭਾਵ, ਕਈ ਜੀਵਾਂ ਦੇ ਭਾਗਾਂ ਵਿਚ ਹਰ ਤਰ੍ਹਾਂ ਦੇ ਸੁਖ ਆਰਾਮ ਹਨ ਅਤੇ ਕਈ ਸਦਾ ਦੁੱਖ ਹੀ ਝੱਲਦੇ ਰਹਿੰਦੇ ਹਨ) ਕਈ ਗੱਦਿਆਂ ਗਦੇਲਿਆਂ ਉਪਰ ਨਿੱਸਲ ਹੋ ਕੇ ਬੇਫਿਕਰੀ ਨਾਲ ਸੌਂਦੇ ਹਨ, ਅਤੇ ਕਈ ਉਨ੍ਹਾਂ ਦੀ ਸੇਵਾ ਜਾਂ ਰਾਖੀ ਲਈ ਉਨ੍ਹਾਂ ਦੀ ਹਜ਼ੂਰੀ ਵਿਚ ਖਲੋਤੇ ਪਹਿਰਾ ਦੇਂਦੇ ਹਨ । ਹੇ ਨਾਨਕ ! ਜਿਨ੍ਹਾਂ ਉੱਪਰ ਉਹ ਪਰਮਾਤਮਾ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ, ਉਨ੍ਹਾਂ ਨੂੰ ਹੀ ਉਹ ਸਵਾਰਦਾ ਸੁਧਾਰਦਾ ਹੈ । ੧ ।

ਮਹਲਾ ੨ ॥

ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥
ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥
ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥ ੨ ॥

**ਪਦ-ਅਰਥ** : ਸਾਜੇ—ਬਣਾਉਂਦਾ ਹੈ, ਰਚਦਾ ਹੈ । ਜਾਈ—ਥਾਂ ਤੇ,

ਟਿਕਾ ਕੇ। ਤਿਸੁ ਉਸ। ਜੰਤ—ਜੀਵ। ਥਾਪਿ ਟਿਕਾ ਕੇ। ਉਥਾਪਿ—ਉਠਾ ਕੇ, ਪੁੱਟ ਕੇ, ਢਾਹ ਕੇ, ਨਾਸ ਕਰ ਕੇ। ਸਭੁ ਕਿਛੁ—ਸਭ ਕੁਝ ਕਰਨ ਦੇ ਸਮਰਥ।

**ਅਰਥ** : ਪਰਮਾਤਮਾ ਆਪ ਹੀ ਧਰਤੀ ਨੂੰ ਪੈਦਾ ਕਰਦਾ ਹੈ। ਉਸ ਵਿਚ ਜੀਵ ਪੈਦਾ ਕਰ ਕੇ ਉਨ੍ਹਾਂ ਨੂੰ ਵੇਖਦਾ ਸੰਭਾਲਦਾ ਹੈ, ਆਪ ਹੀ ਟਿਕਾਉਂਦਾ ਤੇ ਆਪ ਹੀ ਢਾਹੁੰਦਾ ਹੈ। ਹੇ ਨਾਨਕ ! ਉਸ ਤੋਂ ਬਿਨਾਂ ਹੋਰ ਕਿਸ ਅਗੇ ਫਰਿਆਦ ਕਰੀਏ ; ਜਦ ਕਿ ਉਹ ਆਪ ਹੀ ਸਭ ਕੁਝ ਕਰਨ ਦੇ ਸਮਰਥ ਹੈ ? ।੨।

## ਪਉੜੀ ॥

ਵਡੇ ਕੀਆ ਵਡਿਆਈਆ
ਕਿਛੁ ਕਹਣਾ ਕਹਣੁ ਨ ਜਾਇ
ਸੋ ਕਰਤਾ ਕਾਦਰੁ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹਿ ਜਾਇ ॥
ਸੋ ਕਰੇ ਜਿ ਤਿਸੈ ਰਜਾਇ ॥੨੪॥

**ਪਦ-ਅਰਥ** : ਵਡਿਆਈਆ—ਗੁਣ, ਸਿਫਤਾਂ। ਕਾਦਰੁ—ਕੁਦਰਤ ਵਾਲਾ, ਕੁਦਰਤ ਦਾ ਮਾਲਕ। ਕਰੀਮੁ—ਬਖਸ਼ਸ਼ ਕਰਨ ਵਾਲਾ। ਦੇ—ਦੇਂਦਾ ਹੈ। ਰਿਜਕੁ—ਰੋਜ਼ੀ। ਸੰਬਾਹਿ—ਇਕੱਠਾ ਕਰ ਕੇ, ਲਿਆ ਕੇ, ਅਪੜਾ ਕੇ। ਸਾਈ ਉਹੋ। ਧੁਰਿ—ਤੋਂ : ਤਿਨੈ ਉਸ ਨੇ ਆਪ ਹੀ। ਏਕੀ ਬਾਹਰੀ—ਇਕ ਥਾਂ ਤੋਂ ਬਿਨਾਂ। ਜਾਇ—ਥਾਂ। ਰਜ਼ਾਇ—ਮਰਜ਼ੀ।

**ਅਰਥ** : ਵਡੇ (ਪਰਮਾਤਮਾ) ਦੇ ਗੁਣਾਂ ਖੂਬੀਆਂ ਸੰਬੰਧੀ ਕੋਈ ਗੱਲ ਕਹੀ ਨਹੀਂ ਜਾ ਸਕਦੀ (ਭਾਵ, ਉਸ ਦੇ ਗੁਣ ਬੇਅੰਤ ਹਨ)। ਉਹ ਆਪ ਹੀ ਸਿਰਜਣਹਾਰ ਹੈ, ਆਪ ਹੀ ਕੁਦਰਤ ਦਾ ਮਾਲਕ ਹੈ, ਆਪ ਹੀ

ਬਖਸ਼ਸ਼ਾਂ ਕਰਨ ਵਾਲਾ ਹੈ, ਅਤੇ ਆਪ ਹੀ ਜੀਵਾਂ ਨੂੰ ਰੋਜ਼ੀ ਅਪੜਾਉਂਦਾ ਹੈ। ਅਸਾਂ ਉਹੋ ਕਾਰ ਕਰਨੀ ਹੈ ਜੋ ਉਸ ਨੇ ਆਪਣੇ ਹਜ਼ੂਰੋਂ ਸਾਡੇ ਲਈ ਕਰਨੀ ਲਿਖ ਛੱਡੀ ਹੈ। ਹੇ ਨਾਨਕ ! ਇਕ ਕਰਤਾਰ ਤੋਂ ਬਿਨਾਂ ਸਾਡੇ ਲਈ ਹੋਰ ਕੋਈ ਥਾਂ ਨਹੀਂ । ਉਹ ਉਹੋ ਕੁਝ ਕਰਦਾ ਹੈ ਜੋ ਉਸ ਦੀ ਮਰਜ਼ੀ ਹੁੰਦੀ ਹੈ ।੨੪।

